# ਕੱਲ੍ਹ ਵੀ ਸੂਰਜ ਨਹੀਂ ਚੜ੍ਹੇਗਾ

ਸੁਰਜੀਤ ਸਿੰਘ ਸੇਠੀ

ਸੰਖੇਪ ਰੂਪ

ਕੁਲਬੀਰ ਸਿੰਘ ਕਾਂਗ

ਚਿੱਤਰਕਾਰ

ਇਮਰੋਜ਼




ਨੈਸ਼ਨਲ ਬੁਕ ਟਰੱਸਟ, ਇੰਡੀਆ

# ਸਮਰਪਣ

ਸੁਰਗਵਾਸੀ ਪੰਡਤ ਜਵਾਹਰ ਲਾਲ ਨਹਿਰੂ ਨੂੰ
ਜਿਸਨੂੰ ਤੇਰ੍ਹਾਂ ਅਪ੍ਰੈਲ ਉੱਨੀ ਸੌ ਉੱਨੀ ਨੂੰ ਹੋਏ
ਜਲ੍ਹਿਆਂਵਾਲਾ ਬਾਗ ਦੇ ਖ਼ੂਨੀ ਸਾਕੇ ਨੇ
ਅੰਗਰੇਜ਼ੀ ਹਕੂਮਤ ਦਾ ਤਖ਼ਤਾ ਉਲਟਾਣ ਲਈ
ਉਕਸਾਇਆ ਤੇ ਦੇਸ਼ ਦੀ ਕਿਸਮਤ ਬਦਲਣ ਖ਼ਾਤਰ
ਹਰ ਕੁਰਬਾਨੀ ਦੇਣ ਲਈ ਪ੍ਰੇਰਿਆ।

# ਧੰਨਵਾਦ

ਉਨ੍ਹਾਂ ਬਜ਼ੁਰਗਾਂ ਦਾ ਮੈਂ ਕਿਵੇਂ ਧੰਨਵਾਦ ਕਰਾਂ
ਜਿਨ੍ਹਾਂ ਦੀਆਂ ਯਾਦਾਂ ਦਾ ਸਹਾਰਾ ਲੈ ਕੇ ਮੈਂ
ਉੱਨੀ ਸੌ ਉੱਨੀ, ਤੇਰ੍ਹਾਂ ਅਪ੍ਰੈਲ ਦੇ ਅੰਮ੍ਰਿਤਸਰ
ਦੀ ਸਿਰਫ਼ ਦੋ ਘੰਟੇ ਦੀ ਜ਼ਿੰਦਗੀ ਨੂੰ
ਮੁੜ ਸਿਰਜਿਆ ਹੈ।

(ਸੁਰਜੀਤ ਸਿੰਘ ਸੇਠੀ)

ਰਾਮ ਬਾਗ ਅੰਮ੍ਰਿਤਸਰ। ਨਵਾਂ ਮਿਲਟਰੀ ਹੈਡ-ਕੁਆਰਟਰ। ਵੱਡਾ ਸਾਰਾ ਕੈਂਪ। ਕੈਂਪ ਵਿਚ ਬਸ ਮੈਂ ਤੇ ਜਨਰਲ ਡਾਇਰ। ਵਕਤ ਚਾਰ ਵਜੇ ਸ਼ਾਮ। ਡਾਇਰ ਕੁਝ ਸੋਚ ਰਿਹਾ ਹੈ ਤੇ ਮੈਂ ... ਮੈਂ ਵੀ ਸੋਚ ਰਿਹਾ ਹਾਂ। ਡਾਇਰ ਥੱਕਿਆ ਹੋਇਆ ਹੈ। ਸਵੇਰ ਤੋਂ ਹੁਣ ਤੱਕ ਉਸ ਨੇ ਇਕ ਮਿੰਟ ਵੀ ਆਰਾਮ ਨਹੀਂ ਕੀਤਾ। ਤੇ ਮੈਂ ... ਮੈਂ ਵੀ ਥੱਕ ਚੁੱਕਾ ਹਾਂ। ਜਿੱਥੇ ਜਿਥੇ ਡਾਇਰ ਗਿਆ ਹੈ, ਉਥੇ ਉਥੇ ਮੈਂ ਵੀ ਉਸ ਦੇ ਨਾਲ ਹੀ ਰਿਹਾ ਹਾਂ, ਇਕ ਪਰਛਾਵੇਂ ਵਾਂਗ। ਨਹੀਂ, ਪਰਛਾਵੇਂ ਤੋਂ ਵੀ ਵੱਧ। ਪਰਛਾਵਾਂ ਵੀ ਕਿਸੇ ਕਿਸੇ ਵੇਲੇ ਸਾਥ ਛੱਡ ਜਾਂਦਾ ਹੈ, ਪਰ ਮੈਂ ਉਸ ਦਾ ਇਕ ਛਿਨ ਲਈ ਵੀ ਸਾਥ ਨਹੀਂ ਛੱਡਿਆ।

ਡਾਇਰ ਨੂੰ ਯਕੀਨ ਹੈ ਕਿ ਉਹ ਕੈਂਪ ਵਿਚ ਇਕੱਲਾ ਹੈ। ਜੇ ਉਸ ਨੂੰ ਜ਼ਰਾ ਵੀ ਸ਼ੱਕ ਹੁੰਦਾ ਕਿ ਕੈਂਪ ਵਿਚ ਕੋਈ ਹੋਰ ਵੀ ਮੌਜੂਦ ਹੈ ਤਾਂ ਉਹ ਇਸ ਤਰ੍ਹਾਂ ਦੀਆਂ ਹਰਕਤਾਂ ਨਾ ਕਰਦਾ। ਉਹ ਆਪਣੀਆਂ ਹਰਕਤਾਂ ਕਰਦਾ ਜਾ ਰਿਹਾ ਹੈ। ਉਸ ਦੀ ਘਬਰਾਹਟ, ਉਸ ਦੀ ਬੇਚੈਨੀ ਸਾਫ ਨਜ਼ਰ ਆ ਰਹੀ ਹੈ। ਮੈਂ ਉਸ ਦੇ ਸਾਹਮਣੇ ਕੁਰਸੀ 'ਤੇ ਬੈਠਾ ਸਭ ਕੁਝ ਵੇਖ ਰਿਹਾ ਹਾਂ। ਵੇਖ ਵੇਖ ਕੇ ਹੈਰਾਨ ਹੋ ਰਿਹਾ ਹਾਂ। ਪਤਾ ਨਹੀਂ ਡਾਇਰ ਨੂੰ ਅੱਜ ਕੀ ਹੋ ਗਿਆ ਹੈ।

ਸੱਜੇ ਪਾਸੇ 1919 ਦਾ ਕੈਲੰਡਰ ਟੰਗਿਆ ਹੋਇਆ ਹੈ। ਇਕਦਮ ਡਾਇਰ ਕੈਲੰਡਰ ਵੱਲ ਵੇਖਦਾ ਹੈ। ਫਿਰ ਉੱਠ ਕੇ ਕੈਲੰਡਰ ਦੇ ਨੇੜੇ ਜਾਂਦਾ ਹੈ ਤੇ ਜੇਬ ਵਿਚੋਂ ਲਾਲ ਪੈਂਸਲ ਕੱਢ ਕੇ 13 ਅਪ੍ਰੈਲ ਉਪਰ ਕਾਟੇ ਦਾ ਨਿਸ਼ਾਨ ਪਾ ਦਿੰਦਾ ਹੈ।

ਸਿਰਫ ਕੁਝ ਘੰਟੇ ਪਹਿਲਾਂ ਢੋਲ ਜ਼ੋਰ ਜ਼ੋਰ ਦੀ ਵੱਜਦਾ ਸੀ ਤੇ ਐਲਾਨ ਹੁੰਦਾ ਸੀ :

"ਐਲਾਨ ਕੀਤਾ ਜਾਂਦਾ ਹੈ ਕਿ ਕੋਈ ਵੀ ਬੰਦਾ ਕਿਸੇ ਪ੍ਰਾਈਵੇਟ ਕਾਰ, ਕਿਰਾਏ ਦੀ ਸਵਾਰੀ ਤੇ, ਜਾਂ ਪੈਦਲ ਬਿਨਾਂ ਪਾਸ ਦੇ ਸ਼ਹਿਰ ਨਹੀਂ ਛੱਡ ਸਕਦਾ। ਪਾਸ ਇਹਨਾਂ ਅਫ਼ਸਰਾਂ ਪਾਸੋਂ ਲਿਆ ਜਾ ਸਕਦਾ ਹੈ :

(ਅਫ਼ਸਰਾਂ ਦੇ ਨਾਂ ...)

"ਅੰਮ੍ਰਿਤਸਰ ਸ਼ਹਿਰ ਵਿਚ ਰਹਿਣ ਵਾਲੇ ਕਿਸੇ ਵਿਅਕਤੀ ਨੂੰ ਅੱਠ ਵਜੇ ਰਾਤ ਤੋਂ ਪਿਛੋਂ ਘਰੋਂ ਬਾਹਰ ਨਿਕਲਣ ਦੀ ਆਗਿਆ ਨਹੀਂ।

"ਅੱਠ ਵਜੇ ਰਾਤ ਤੋਂ ਪਿਛੋਂ ਜੋ ਵੀ ਆਦਮੀ ਗਲੀ ਵਿਚ ਨਜ਼ਰ ਆਇਆ, ਉਸ ਨੂੰ ਗੋਲੀ ਨਾਲ ਉਡਾ ਦਿੱਤਾ ਜਾਵੇਗਾ।

"ਸ਼ਹਿਰ ਵਿਚ, ਸ਼ਹਿਰ ਦੇ ਕਿਸੇ ਹਿੱਸੇ ਵਿਚ, ਜਾਂ ਸ਼ਹਿਰ ਤੋਂ ਬਾਹਰ ਦੀ ਕਿਸੇ ਤਰ੍ਹਾਂ ਦਾ ਜਲੂਸ ਕੱਢਣ ਦੀ ਆਗਿਆ ਨਹੀਂ।

"ਕੋਈ ਵੀ ਇਸ ਤਰ੍ਹਾਂ ਦਾ ਜਲੂਸ ਜਾਂ ਚਾਰ ਬੰਦਿਆਂ ਦਾ ਇਕੱਠ ਗ਼ੈਰ-ਕਾਨੂੰਨੀ ਸਮਝਿਆ ਜਾਵੇਗਾ। ਉਸ ਨੂੰ ਬਖੇਰਨ ਲਈ ਲੋੜ ਪੈਣ ਤੇ ਹਥਿਆਰਾਂ ਦੀ

ਵਰਤੋਂ ਵੀ ਕੀਤੀ ਜਾ ਸਕਦੀ ਹੈ।"

ਸ਼ਹਿਰ ਵਿਚ ਮੁਕੰਮਲ ਹੜਤਾਲ ਸੀ। ਪਿੰਡਾਂ ਦੇ ਲੋਕ ਵਿਸਾਖੀ ਦਾ ਮੇਲਾ ਵੇਖਣ ਲਈ ਸ਼ਹਿਰ ਵੱਲ ਨੂੰ ਆ ਰਹੇ ਸਨ। ਵਿਚਾਰੇ ਪੇਂਡੂ ਹੈਰਾਨ ਸਨ ਕਿ ਅੱਜ ਸ਼ਹਿਰ ਵਿਚ ਕੋਈ ਹਲਵਾਈ ਜਲੇਬੀਆਂ ਨਹੀਂ ਕੱਢ ਰਿਹਾ, ਕੋਈ ਪਕੌੜੇ ਨਹੀਂ ਤਲ ਰਿਹਾ, ਛੋਲੇ ਨਹੀਂ ਵਿਕ ਰਹੇ, ਰੇੜ੍ਹੀਆਂ ਵਾਲੇ ਹੋਕੇ ਨਹੀਂ ਦੇ ਰਹੇ, ਸ਼ਹਿਰ ਵਿਚ ਮੁਰਦਨੀ ਕਿਉਂ ਛਾਈ ਹੋਈ ਹੈ।

ਇਕ ਐਲਾਨ ਕਰਦਾ ਸੀ : "ਜਲ੍ਹਿਆਂਵਾਲੇ ਬਾਗ ਵਿਚ, ਅੱਜ ਸਾਢੇ ਚਾਰ ਵਜੇ ਸ਼ਾਮ ਨੂੰ ਇਕ ਮੀਟਿੰਗ ਹੋ ਰਹੀ ਹੈ। ਲਾਲਾ ਕਨ੍ਹਈਆ ਲਾਲ ਵਕੀਲ ਮੀਟਿੰਗ ਦੀ ਪ੍ਰਧਾਨਗੀ ਕਰਨਗੇ।"

ਡਾਇਰ ਨੇ ਇਹ ਐਲਾਨ ਕਈ ਵਾਰ ਸੁਣਿਆ ਪਰ ਉਸ ਨੇ ਕਿਸੇ ਹੋਰ ਨਾਲ ਇਸ ਬਾਰੇ ਕੋਈ ਗੱਲ ਨਾ ਕੀਤੀ। ਦੋ ਤਿੰਨ ਵਾਰ ਮੈਂ ਉਸ ਨੂੰ ਬੁੜਬੜਾਉਂਦੇ ਜ਼ਰੂਰ ਸੁਣਿਆ : "ਸਾਢੇ ਚਾਰ ਵਜੇ।"

ਮੈਂ ਵੀ ਹੈਰਾਨ ਸਾਂ ਤੇ ਡਾਇਰ ਵੀ ਕਿ ਉਹਨਾਂ ਦੇ ਐਲਾਨ ਵੇਲੇ ਤਾਂ ਕੋਈ ਵਿਰਲਾ ਹੀ ਬੰਦਾ ਨਜ਼ਰ ਆਉਂਦਾ ਸੀ ਪਰ ਜਦ ਉਸ ਨਿੱਕੇ ਜਿਹੇ ਮੁੰਡੇ ਦਾ ਟੀਨ ਖੜਕਦਾ ਸੀ ਤਾਂ ਬਾਜ਼ਾਰ ਲੋਕਾਂ ਨਾਲ ਭਰ ਜਾਂਦਾ ਸੀ। ਪਤਾ ਨਹੀਂ, ਇਹ ਲੋਕ ਇਕਦਮ ਕਿਥੋਂ ਨਿਕਲ ਆਉਂਦੇ ਸਨ ਤੇ ਐਲਾਨ ਸੁਣ ਕੇ ਫਿਰ ਕਿਥੇ ਲੁਕ ਜਾਂਦੇ ਸਨ।

ਪਰ ਹੁਣ ਜਿਸ ਵੇਲੇ ਦੋ ਚਾਰ ਵਜੇ ਹਨ, ਉਸ ਦੀ ਬੇਚੈਨੀ ਵਧਦੀ ਜਾ ਰਹੀ ਹੈ। ਮੈਨੂੰ ਇਉਂ ਜਾਪਦਾ ਹੈ ਜਿਵੇਂ ਉਸਨੂੰ ਕੁਝ ਹੋ ਗਿਆ ਹੈ। ਸਿਰਫ਼ ਦੋ ਮਿੰਟ ਹੀ ਹੋਏ ਹਨ ਚਾਰ ਵੱਜਿਆਂ, ਪਰ ਇਹਨਾਂ ਦੋਹਾਂ ਮਿੰਟਾਂ ਵਿਚ ਉਹ ਕਈ ਇਹੋ ਜਿਹੀਆਂ ਹਰਕਤਾਂ ਕਰ ਗਿਆ ਹੈ ਜੋ ਕੋਈ ਸਾਧਾਰਣ ਬੰਦਾ ਨਹੀਂ ਕਰ ਸਕਦਾ।

ਸੁਪ੍ਰਿੰਟੰਡੰਟ ਪੁਲੀਸ ਰੀਹਿਲ ਕੈਂਪ ਵਿਚ ਦਾਖ਼ਲ ਹੁੰਦਾ ਹੈ। ਦੱਸਦਾ ਹੈ ਕਿ ਸਾਢੇ ਚਾਰ ਵਜੇ ਦੀ ਮੀਟਿੰਗ ਲਈ ਬਹੁਤ ਸਾਰੇ ਬੰਦੇ ਜਲ੍ਹਿਆਂਵਾਲਾ ਬਾਗ ਵਿਚ ਜਮ੍ਹਾਂ ਹੋ ਚੁੱਕੇ ਹਨ।

ਇਹ ਸੁਣ ਕੇ ਪਹਿਲਾਂ ਤਾਂ ਡਾਇਰ ਇਕਦਮ ਉਦਾਸ ਹੋ ਜਾਂਦਾ ਹੈ ਪਰ ਫਿਰ ਮੁਸਕਰਾਂਦਾ ਹੈ। ਸਾਢੇ ਚਾਰ ਵਜੇ। ਮੀਟਿੰਗ। ਹੱਸਦਾ ਹੈ। ਖੁਲ੍ਹ ਕੇ ਹੱਸਦਾ ਹੈ। ਖ਼ਾਮੋਸ਼, ਬਿਨਾਂ ਕੋਈ ਗੱਲ ਕੀਤੇ ਕੈਲੰਡਰ ਵਲ ਵੇਖਦਾ ਹੈ। 13 ਅਪ੍ਰੈਲ। ਲਾਲ ਰੰਗ ਦੀ ਪੈਂਸਲ ਨਾਲ ਕਾਟਾ। ਪ੍ਰਸ਼ਨ ਭਰੀਆਂ ਨਜ਼ਰਾਂ ਨਾਲ ਰੀਹਿਲ ਵੱਲ ਵੇਖਦਾ ਹੈ। ਉਹ ਫਿਰ ਮੀਟਿੰਗ ਵਾਲੀ ਖ਼ਬਰ ਦੁਹਰਾਂਦਾ ਹੈ।

ਮੈਂ ਵੇਖ ਰਿਹਾ ਹਾਂ। ਲਗਾਤਾਰ ਡਾਇਰ ਦੀਆਂ ਹਰਕਤਾਂ ਵੇਖ ਰਿਹਾ ਹਾਂ। ਕੈਂਪ ਵਿਚ ਫਿਰ ਡਾਇਰ ਇਕੱਲਾ ਹੈ। ਮੈਂ ਨਾ ਹੋਇਆਂ ਵਰਗਾ ਹਾਂ। ਮੇਰਾ ਉਸ ਨੂੰ ਕੁਝ ਪਤਾ ਨਹੀਂ। ਉਹ ਗੰਭੀਰ ਹੋ ਜਾਂਦਾ ਹੈ, ਫਿਰ ਹੱਸਣ ਲੱਗਦਾ ਹੈ, ਫਿਰ ਸੋਚਣ ਲਗਦਾ ਹੈ। ਫਿਰ ਗੁੱਸੇ ਵਿਚ ਆ ਜਾਂਦਾ ਹੈ। ਮੈਂ ਵੇਖ ਰਿਹਾ ਹਾਂ ਤੇ ਬਸ ਵੇਖ ਰਿਹਾ ਹਾਂ।

ਫਿਰ ਲੈਵਿਸ ਆਉਂਦਾ ਹੈ। ਕਰਾਊਨ ਸਿਨੇਮਾ ਦਾ ਮੈਨੇਜਰ। ਉਹ ਵੀ ਦੱਸਦਾ

ਹੈ, ਬਿਲਕੁਲ ਉਹੋ ਕੁਝ, ਜੋ ਇਸ ਤੋਂ ਪਹਿਲਾਂ ਰੀਹਿਲ ਦੱਸ ਕੇ ਗਿਆ ਹੈ। ਜਲ੍ਹਿਆਂਵਾਲਾ ਬਾਗ। ਮੀਟਿੰਗ। ਸਾਢੇ ਚਾਰ ਵਜੇ। ਲੋਕ ਜਮ੍ਹਾਂ ਹਨ। ਹਜ਼ਾਰਾਂ ਦੀ ਗਿਣਤੀ ਵਿਚ। ਡਾਇਰ ਸੁਣਦਾ ਹੈ। ਸੋਚਦਾ ਹੈ। ਮੁਸਕਰਾਂਦਾ ਹੈ। ਖੱਬੀ ਤਲੀ ਉਤੇ ਸੱਜੇ ਹੱਥ ਨਾਲ ਮੁੱਕਾ ਮਾਰਦਾ ਹੈ।

ਲੈਵਿਸ ਵੀ ਕੈਂਪ ਤੋਂ ਬਾਹਰ ਆ ਗਿਆ ਹੈ। ਡਾਇਰ ਦੇ ਪਿੱਛੇ ਪਿੱਛੇ। ਦੱਸ ਰਿਹਾ ਹੈ ਕਿ ਉਹ ਇਕ ਹਿੰਦੁਸਤਾਨੀ ਦਾ ਭੇਸ ਬਦਲ ਕੇ ਇਥੋਂ ਤਕ ਪੁੱਜਾ ਹੈ, ਸਿਰਫ ਇਹ ਦੱਸਣ ਲਈ ਕਿ ਮੀਟਿੰਗ ਹੋ ਰਹੀ ਹੈ। ਡਾਇਰ ਬੇਚੈਨ ਹੈ। ਡਾਇਰ ਸੋਚ ਰਿਹਾ ਹੈ। ਡਾਇਰ ਮਨ ਹੀ ਮਨ ਵਿਚ ਕੁਝ ਫੈਸਲਾ ਕਰ ਰਿਹਾ ਹੈ।

ਮੈਂ ਸੋਚ ਰਿਹਾ ਹਾਂ ਕਿ ਉਹ ਮੈਨੂੰ ਵੀ ਨਾਲ ਲਿਜਾਏਗਾ ਜਾਂ ਨਹੀਂ। ਜ਼ਰੂਰ ਲਿਜਾਏਗਾ। ਉਹ ਕੀ ਲਿਜਾਏਗਾ, ਮੈਂ ਆਪ ਜਾਵਾਂਗਾ। ਉਹ ਮੇਰੇ ਬਿਨਾਂ ਕਿਵੇਂ ਜਾ ਸਕਦਾ ਹੈ, ਕਿਤੇ ਵੀ, ਕਿਸੇ ਥਾਂ ਤੇ ਵੀ। ਪਰ ਉਹ ਇਕੱਲਾ ਕਿਉਂ ਜਾਣਾ ਚਾਹੁੰਦਾ ਹੈ ? ਕੰਪਨੀ ਕਮਾਂਡਰਾਂ ਨੂੰ ਕਿਉਂ ਨਹੀਂ ਖੜ ਰਿਹਾ ? ਉਸ ਦੇ ਚਿਹਰੇ ਤੇ ਘਬਰਾਹਟ ਹੈ। ਉਸ ਦੇ ਚਿਹਰੇ ਤੇ ਡਰ ਦੇ ਚਿੰਨ੍ਹ ਹਨ। ਪਰ ਉਹ ਫਿਰ ਵੀ ਆਪਣੇ ਸਵੈ-ਵਿਸ਼ਵਾਸ ਦਾ ਰੁਹਬ ਪਾ ਰਿਹਾ ਹੈ। ਉਹ ਆਪਣੇ ਆਪ ਨੂੰ ਧੋਖਾ ਦੇ ਰਿਹਾ ਹੈ। ਚਲੋ ਕੋਈ ਨਹੀਂ। ਇਸੇ ਵਿਚ ਉਸ ਨੂੰ ਤਸੱਲੀ ਮਿਲ ਰਹੀ ਹੈ। ਹਮੇਸ਼ਾ ਇਵੇਂ ਹੀ ਹੁੰਦਾ ਹੈ।

ਡਾਇਰ ਅੱਜ ਫ਼ੈਸਲਾ ਕਰਨਾ ਚਾਹੁੰਦਾ ਹੈ। ਆਖ਼ਰੀ ਫ਼ੈਸਲਾ। ਉਹ ਜਾਣਦਾ ਹੈ, ਉਸ ਪਾਸ ਫੌਜ ਬਹੁਤ ਥੋੜ੍ਹੀ ਹੈ। ਇਹ ਵੀ ਜਾਣਦਾ ਹੈ ਕਿ ਬਗਾਵਤ ਖ਼ਤਰਨਾਕ ਰੂਪ ਧਾਰਨ ਕਰ ਰਹੀ ਹੈ। ਇਸ ਬਗਾਵਤ ਨਾਲ ਅੰਗਰੇਜ਼ ਰਾਜ ਨੂੰ ਧੱਕਾ ਲੱਗੇਗਾ। ਉਹ ਅੰਗਰੇਜ਼ ਹੈ। ਉਸ ਨੇ ਅੰਗਰੇਜ਼ਾਂ ਦਾ ਹਿੱਤ ਸੋਚਣਾ ਹੈ। ਹਿੰਦੁਸਤਾਨੀ ਬਾਗੀ ਹਨ, ਅੰਗਰੇਜ਼ੀ ਰਾਜ ਦੇ ਦੁਸ਼ਮਣ। ਦਸ ਅਪ੍ਰੈਲ ਦੀਆਂ ਘਟਨਾਵਾਂ ਸੱਜਰੀਆਂ ਹਨ। ਉਨ੍ਹਾਂ ਘਟਨਾਵਾਂ ਨੇ ਅੰਗਰੇਜ਼ੀ ਰਾਜ ਨੂੰ ਸੱਟ ਮਾਰੀ ਹੈ। ਹਿੰਦੁਸਤਾਨੀਆਂ ਦੇ ਹੌਸਲੇ ਵਧ ਗਏ ਹਨ। ਉਨ੍ਹਾਂ ਦੇ ਮੂੰਹ ਨੂੰ ਖ਼ੂਨ ਲੱਗ ਗਿਆ ਹੈ। ਉਨ੍ਹਾਂ ਨੇ ਖ਼ੂਨ ਦਾ ਸੁਆਦ ਚਖ ਲਿਆ ਹੈ। ਉਹ ... ਉਹ ... ਡਾਇਰ ਗੁੱਸੇ ਨਾਲ ਕੰਬ ਰਿਹਾ ਹੈ। ਉਨ੍ਹਾਂ ਨੂੰ ਕੋਈ ਸਜ਼ਾ ਨਹੀਂ ਮਿਲੀ। ਉਨ੍ਹਾਂ ਨੂੰ ਸਜ਼ਾ ਮਿਲਣੀ ਚਾਹੀਦੀ ਹੈ।

ਅੰਗਰੇਜ਼ੀ ਫੌਜ ਚਾਰ ਸੌ ਸਤ। ਹਿੰਦੁਸਤਾਨੀ ਸਤ ਸੌ ਉਨਤਾਲੀ। ਤਿੰਨ ਸੌ ਉਨਾਨਵੇਂ ਅੰਗਰੇਜ਼ ਤੇ ਤਿੰਨ ਸੌ ਬਿਆਸੀ ਹਿੰਦੁਸਤਾਨੀ ਵੱਖ ਵੱਖ ਡਿਊਟੀਆਂ ਤੇ ਲੱਗੇ ਹੋਏ। ਸਟੇਸ਼ਨ ਪਿਕਟਾਂ ਉਤੇ। ਬਰਿਜ ਦੀ ਰੱਖਿਆ ਕਰਨ ਲਈ। ਤਰਨਤਾਰਨ। ਗੋਬਿੰਦਗੜ੍ਹ। ਛਾਉਣੀ। ਧਾਰੀਵਾਲ। ਅਟਾਰੀ। ਗੱਡੀਆਂ ਲਈ। ਲਾਈਨਾਂ ਦੀ ਮੁਰੰਮਤ। ਕੋਤਵਾਲੀ। ਹੈਡ-ਕੁਆਰਟਰ।

ਡਾਇਰ ਦਾ ਹੁਕਮ। ਦੋ ਸੌ ਫੌਜੀ ਤਿਆਰ। ਕੈਪਟਨ ਬਰਿਗਜ਼ ਤਿਆਰ। ਡਾਇਰ ਉਠਦਾ ਹੈ ਤੇ ਕੈਂਪ ਤੋਂ ਬਾਹਰ ਨਿਕਲ ਜਾਂਦਾ ਹੈ।

ਇਕ ਮਿਲਟਰੀ ਕਾਰ ਵਿਚ ਡਾਇਰ ਤੇ ਕੈਪਟਨ ਬਰਿਗਜ਼। ਉਨ੍ਹਾਂ ਦੇ ਪਿੱਛੇ ਹਥਿਆਰਾਂ ਤੇ ਅਸਲੇ ਨਾਲ ਭਰੀਆਂ ਦੋ ਕਾਰਾਂ। ਤੇ ਉਨ੍ਹਾਂ ਤੋਂ ਪਿਛੇ ਪੋਲੀਸ ਕਾਰ। ਪੋਲੀਸ ਕਾਰ ਵਿਚ ਰੀਹਿਲ ਤੇ ਪਲੋਮਰ। ਅੱਗੇ ਪਿਛੇ ਫੌਜੀ ਸਿਪਾਹੀ।

ਮੈਂ ਕਿਥੇ ਹਾਂ ? ਡਾਇਰ ਨਾਲ। ਮੈਂ ਉਸ ਨੂੰ ਕਿਥੇ ਛੱਡਦਾ ਹਾਂ। ਬਸ ਉਸ ਦੇ ਨਾਲ ਨਾਲ ਹੀ ਰਹਿੰਦਾ ਹਾਂ। ਪਰਛਾਵੇਂ ਵਾਂਗ।

ਗੋਬਿੰਦਗੜ੍ਹ ਵਿਚ, ਮੈਂ ਵੇਖਿਆ ਹੈ, ਅੰਮ੍ਰਿਤਸਰ ਦੇ ਸਾਰੇ ਅੰਗਰੇਜ਼ਾਂ ਦੇ ਟੱਬਰ ਕੈਦੀਆਂ ਵਾਂਗ ਡਕੇ ਹੋਏ ਹਨ। ਇਕ ਵੱਡੇ ਸਾਰੇ ਕਮਰੇ ਵਿਚ ਇਸਤਰੀਆਂ, ਬੱਚੇ, ਨੌਕਰ ਚਾਕਰ ਸਭ ਉਠਦੇ, ਬੈਠਦੇ, ਸੌਂਦੇ ਹਨ। ਨਾ ਕੋਈ ਨਹਾਉਣ ਦੀ ਥਾਂ ਹੈ, ਨਾ ਖਾਣ ਪੀਣ ਦੀ। ਨਾ ਪਾਣੀ ਦਾ ਪ੍ਰਬੰਧ ਹੈ, ਨਾ ਬਿਜਲੀ ਦਾ। ਆਰਾਮ ਵਿਚ, ਐਸ਼ ਵਿਚ ਦਿਨ ਗੁਜ਼ਾਰਦੇ ਇਹਨਾਂ ਲੋਕਾਂ ਨੂੰ ਇਹੋ ਜਿਹੇ ਦਿਨ ਵੇਖਣੇ ਪੈ ਰਹੇ ਹਨ।

ਕਿਲ੍ਹੇ ਦੇ ਅੰਦਰ ਬਾਹਰ ਹਿੰਦੁਸਤਾਨੀ ਫੌਜੀਆਂ ਦਾ ਪਹਿਰਾ ਹੈ। ਨੌਜਵਾਨ ਸਿਪਾਹੀਆਂ ਦਾ। ਚੰਗੇ ਡੀਲ ਡੋਲ ਵਾਲੇ ਖ਼ੂਬਸੂਰਤ ਸਿਪਾਹੀਆਂ ਦਾ। ਉਹ ਪਹਿਰਾ ਦੇ ਰਹੇ ਹਨ। ਬੜੀ ਸੁਹਿਰਦਤਾ ਨਾਲ। ਉਹ ਨਹੀਂ ਚਾਹੁੰਦੇ ਕਿ ਕੋਈ ਵੀ ਇਹਨਾਂ ਇਸਤਰੀਆਂ ਤੇ ਬੱਚਿਆਂ ਉਤੇ ਵਾਰ ਕਰੇ। ਉਂਜ ਦਿਲੋਂ ਉਹ ਇਹ ਵੀ ਜਾਣਦੇ ਹਨ ਕਿ ਹਿੰਦੁਸਤਾਨੀ ਕੋਈ ਇਹੋ ਜਿਹੀ ਹਰਕਤ ਕਰ ਹੀ ਨਹੀਂ ਸਕਦੇ। ਹਿੰਦੁਸਤਾਨੀ ਸਿਰਫ ਮੈਦਾਨ ਵਿਚ ਲੜਨਾ ਜਾਣਦੇ ਹਨ, ਛੁਪ ਛੁਪ ਕੇ ਔਰਤਾਂ ਜਾਂ ਬੱਚਿਆਂ ਨੂੰ ਮਾਰਨਾ ਉਹਨਾਂ ਨੇ ਸਿੱਖਿਆ ਹੀ ਨਹੀਂ। ਪਰ ਫਿਰ ਵੀ ਉਹ ਚੌਕੰਨੇ ਹਨ। ਹਰ ਤਰ੍ਹਾਂ ਦੀ ਸਥਿਤੀ ਲਈ ਤਿਆਰ ਹਨ।

ਸਵੇਰ ਹੁੰਦੀ ਹੈ ਤਾਂ ਉਹਨਾਂ ਦੇ ਸਾਹਮਣੇ ਹਿੰਦੁਸਤਾਨੀ ਸਿਪਾਹੀ ਹਨ। ਸਾਰਾ ਦਿਨ ਹਿੰਦੁਸਤਾਨੀ ਸਿਪਾਹੀ ਉਹਨਾਂ ਦੇ ਸਾਹਮਣੇ ਹਨ। ਸ਼ਾਮ ਵੇਲੇ ਵੀ ਸਿਰਫ ਉਹੋ ਨਜ਼ਰ ਆਉਂਦੇ ਹਨ। ਤੇ ਰਾਤ ਨੂੰ ਜਦ ਵੀ ਜਾਗ ਆਵੇ, ਜਦ ਵੀ ਅੰਦਰੋਂ ਬਾਹਰ ਵੱਲ ਝਾਤ ਮਾਰਨ, ਬਸ ਸਿਪਾਹੀ ਹੀ ਸਿਪਾਹੀ। ਸਿਪਾਹੀ ਜਵਾਨ ਹਨ, ਡੀਲ ਡੌਲ ਵਾਲੇ ਹਨ, ਖ਼ੂਬਸੂਰਤ ਹਨ, ਪਰ ਹਿੰਦੁਸਤਾਨੀ ਹਨ। ਹਿੰਦੁਸਤਾਨੀ ਉਹਨਾਂ ਦੇ ਦੁਸ਼ਮਣ ਹਨ। ਪਰ ਉਹ ਸੋਚਦੀਆਂ ਹਨ ਕਿ ਦੁਸ਼ਮਣ ਕਿਵੇਂ ਹਨ।

ਕਤਲ ਹੁੰਦੇ ਰਹਿਣ, ਹਮਲੇ ਹੁੰਦੇ ਰਹਿਣ, ਲੁੱਟ ਮਾਰ ਹੁੰਦੀ ਰਹੇ, ਅੱਗਾਂ ਲੱਗਦੀਆਂ ਰਹਿਣ। ਕਿਲ੍ਹੇ ਵਿਚ ਕੁਝ ਫ਼ਰਕ ਨਹੀਂ ਪੈਂਦਾ। ਅੰਗਰੇਜ਼ ਔਰਤਾਂ ਹੱਸ ਰਹੀਆਂ ਹਨ। ਡਰ ਵਿਚ ਵੀ ਇਕ ਅਨੰਦ ਮਹਿਸੂਸ ਕਰ ਰਹੀਆਂ ਹਨ।

ਇਰਵਿੰਗ ਇਸ ਵੇਲੇ ਕਿਉਂ ਉਥੇ ਗਿਆ ਹੈ ? ਐਵੇਂ ਬਹਾਨਾ ਬਣਾ ਕੇ। ਉਸ ਨੂੰ ਉਥੇ ਕੀ ਜ਼ਰੂਰੀ ਕੰਮ ਹੋ ਸਕਦਾ ਹੈ। ਉਹ ਭਾਂਪ ਗਿਆ ਹੈ ਕਿ ਡਾਇਰ ਨਾਲ ਰਹਿਣਾ ਖ਼ਤਰਨਾਕ ਹੈ। ਤੇ ਜਾਨ ਬਚਾਣ ਲਈ ਖਿਸਕ ਗਿਆ ਹੈ, ਨਹੀਂ। ਉਹ ਮਿਸਿਜ਼ ਸਮਿਥ ਨਾਲ ਰੋਮਾਂਸ ਲੜਾਉਣ ਗਿਆ ਹੈ।

ਡਾਇਰ ਦੀ ਕਾਰ ਬਹੁਤ ਹੌਲੀ ਰਫ਼ਤਾਰ ਨਾਲ ਚਲ ਰਹੀ ਹੈ। ਸਾਰਾ ਕਾਫ਼ਲਾ ਹੀ ਹੌਲੀ ਹੌਲੀ ਚੱਲ ਰਿਹਾ ਹੈ। ਡਾਇਰ ਨੇ ਨਕਸ਼ਾ ਵੇਖ ਕੇ ਤੇ ਫਾਸਲੇ ਦਾ ਅੰਦਾਜ਼ਾ ਲਾ ਕੇ ਇਹ ਜਾਣ ਲਿਆ ਹੈ ਕਿ ਉਹ ਇਸ ਨਾਲ ਐਨ ਸਮੇਂ ਸਿਰ ਆਪਣੀ ਮੰਜ਼ਿਲ ਤੇ ਪੁੱਜ ਜਾਏਗਾ।

ਇਕ ਪੇਂਡੂ ਸਿੱਖ ਡਾਇਰ ਦੀ ਕਾਰ ਦੇ ਨੇੜੇ ਆਉਂਦਾ ਹੈ। ਡਾਇਰ ਡਰ ਜਾਂਦਾ ਹੈ ਤੇ ਹੋਸ਼ਿਆਰ ਹੋ ਕੇ ਸਰਦਾਰ ਨੂੰ ਪੁੱਛਦਾ ਹੈ ਕਿ ਉਹ ਕੀ ਕਰ ਰਿਹਾ ਹੈ।

"ਮੈਂ ਸੜਕ ਪਾਰ ਕਰ ਰਿਹਾ ਹਾਂ।" ਸਰਦਾਰ ਜਵਾਬ ਦਿੰਦਾ ਹੈ।

ਡਾਇਰ ਉਸ ਨੂੰ ਨੱਸ ਜਾਣ ਲਈ ਕਹਿੰਦਾ ਹੈ। ਤੇ ਕਾਫ਼ਲਾ ਅੱਗੇ ਵੱਲ ਚੱਲ ਪੈਂਦਾ ਹੈ।

ਡਾਇਰ ਹੁਣ ਸਿੱਖਾਂ ਬਾਰੇ ਸੋਚ ਰਿਹਾ ਹੈ। ਉਹ ਜਾਣਦਾ ਹੈ, ਸਿੱਖ ਬਹੁਤ ਬਹਾਦਰ ਤੇ ਨਿਡਰ ਹੁੰਦੇ ਹਨ। ਇਹ ਜਾਨ ਦੀ ਜ਼ਰਾ ਪਰਵਾਹ ਨਹੀਂ ਕਰਦੇ ਤੇ ਆਪਣੇ ਧਰਮ ਲਈ, ਆਪਣੇ ਦੇਸ਼ ਲਈ ਹੱਸ ਕੇ ਮਰ ਜਾਂਦੇ ਹਨ। ਇਨ੍ਹਾਂ ਨਾਲ ਟੱਕਰ ਲੈਣੀ ਕੋਈ ਆਸਾਨ ਗੱਲ ਨਹੀਂ। ਉਸ ਨੇ ਸਿੱਖਾਂ ਦਾ ਇਤਿਹਾਸ ਪੜ੍ਹਿਆ ਹੋਇਆ ਹੈ। ਜਾਣਦਾ ਹੈ ਕਿ ਇਹ ਲੋਕ ਜੰਗਲਾਂ ਵਿਚ ਰਹਿੰਦੇ ਰਹੇ ਹਨ। ਫਲ ਫੁੱਲ ਖਾ ਕੇ ਗੁਜ਼ਾਰਾ ਕਰਦੇ ਰਹੇ ਹਨ। ਵੱਡੇ ਵੱਡੇ ਔਖ ਝੱਲਦੇ ਰਹੇ ਹਨ ਪਰ ਇਨ੍ਹਾਂ ਨੇ ਆਪਣੀ ਅਣਖ ਨੂੰ ਕਦੀ ਨਹੀਂ ਛੱਡਿਆ। ਉਹ ਗੁਰੂ ਗੋਬਿੰਦ ਸਿੰਘ ਤੋਂ ਵਾਕਫ਼ ਹੈ ਜਿਸ ਨੇ ਆਪਣਾ ਸਰਬੰਸ ਲੁਟਾ ਦਿੱਤਾ, ਉਸ ਨੇ ਮਹਾਰਾਜਾ ਰਣਜੀਤ ਸਿੰਘ ਤੇ ਹਰੀ ਸਿੰਘ ਨਲੂਆ ਦੀਆਂ ਬਹਾਦਰੀ ਦੀਆਂ ਦਾਸਤਾਨਾਂ ਸੁਣੀਆਂ ਹੋਈਆਂ ਹਨ। ਲੰਮੀ ਫ਼ੌਜੀ ਨੌਕਰੀ ਵਿਚ ਉਸ ਦਾ ਸਿੱਖਾਂ ਨਾਲ ਬਹੁਤ ਵਾਸਤਾ ਪਿਆ ਸੀ ਇਸ ਲਈ ਉਸ ਨੂੰ ਇਨ੍ਹਾਂ ਦੇ ਸੁਭਾਅ ਦਾ ਪਤਾ ਹੈ, ਇਨ੍ਹਾਂ ਦੀ ਹਰ ਰਸਮ ਦਾ ਪਤਾ ਹੈ, ਇਨ੍ਹਾਂ ਦੀ ਬਹਾਦਰੀ, ਇਨ੍ਹਾਂ ਦੀ ਅਣਖ ਦਾ ਪਤਾ ਹੈ। ਉਹ ਇਹ ਵੀ ਜਾਣਦਾ ਹੈ ਕਿ ਅੰਗਰੇਜ਼ਾਂ ਨਾਲ ਸਭ ਤੋਂ ਵੱਧ ਨਫ਼ਰਤ ਇਹ ਸਿੱਖ ਹੀ ਕਰਦੇ ਹਨ। ਇਨ੍ਹਾਂ ਨੂੰ ਗ਼ੁਲਾਮੀ ਨਾਲ ਸਖ਼ਤ ਨਫ਼ਰਤ ਹੈ।

ਡਾਇਰ ਜਾਣਦਾ ਹੈ ਕਿ ਸਿੱਖ ਹੀ ਨਹੀਂ, ਜਦੋਂ ਦੀ ਲੜਾਈ ਖ਼ਤਮ ਹੋਈ ਹੈ, ਸਾਰੇ ਹੀ ਹਿੰਦੁਸਤਾਨੀਆਂ ਵਿਚ ਨਿਰਾਸ਼ਾ ਫੈਲੀ ਹੋਈ ਹੈ। ਕੀਮਤਾਂ ਘਟੀਆਂ ਨਹੀਂ, ਸਗੋਂ ਵਧ ਗਈਆਂ ਹਨ। ਲੋਕਾਂ ਨੂੰ ਉਮੀਦ ਸੀ ਕਿ ਕੀਮਤਾਂ ਲੜਾਈ ਖ਼ਤਮ ਹੋਣ ਨਾਲ ਘਟ ਜਾਣਗੀਆਂ। ਪਰ ਇੰਜ ਨਹੀਂ ਹੋਇਆ। ਸਿਪਾਹੀ ਜਿਹੜੇ ਫ਼ਰਾਂਸ, ਇਟਲੀ, ਇੰਗਲੈਂਡ ਆਦਿ ਮਲਕਾਂ ਵਿਚ ਹੋ ਆਏ ਹਨ, ਆਪਣੇ ਹਾਲਾਤ ਦਾ ਉਨ੍ਹਾਂ ਮੁਲਕਾਂ ਦੇ ਹਾਲਾਤ ਨਾਲ ਮੁਕਾਬਲਾ ਕਰਕੇ ਦੇਖਦੇ ਹਨ, ਤੇ ਇੰਜ ਉਨ੍ਹਾਂ ਨੂੰ ਬੜੀ ਭਾਰੀ ਨਿਰਾਸਤਾ ਹੁੰਦੀ ਹੈ।

ਐਲਾਇੰਸ ਬੈਂਕ ਦੇ ਮੈਨੇਜਰ ਜੀ. ਐਮ. ਥਾਮਸਨ ਦਾ ਕਤਲ। ਕਿਸ ਦਾ ਹੱਥ ਹੈ, ਇਸ ਕਤਲ ਵਿਚ ? ਇਕ ਸਿੱਖ ਦਾ। ਡਾਇਰ ਨੂੰ ਉਸ ਦਾ ਨਾਂ ਵੀ ਪਤਾ ਹੈ · ਬਚਨ ਸਿੰਘ। ਜੇ ਉਹ ਕਲਰਕ ਉਸ ਨੂੰ ਕਿਤੇ ਨਜ਼ਰ ਆ ਜਾਵੇ ਤਾਂ ਉਹ ਉਸ ਦੇ ਸਾਰੇ ਖ਼ਾਨਦਾਨ ਨੂੰ ਬਾਜ਼ਾਰ ਵਿਚ ਖੜਾ ਕਰਕੇ ਗੋਲੀ ਨਾਲ ਉਡਾ ਦਏ। ਪਰ ਬਚਨ ਸਿੰਘ ਨੂੰ ਅੰਮ੍ਰਿਤਸਰ ਦੀ ਪੋਲੀਸ ਹੁਣ ਤਕ ਨਹੀਂ ਲੱਭ ਸਕੀ। ਕਿੰਨੀ ਘਟੀਆ ਪੋਲੀਸ ਹੈ ਇਥੋਂ ਦੀ। "ਬਚਨ ਸਿੰਘ, ਬਚਨ ਸਿੰਘ" ਡਾਇਰ ਦੋ ਵਾਰ ਇਹ ਨਾਂ ਬੁੜਬੁੜਾਂਦਾ ਹੈ।

ਥਾਮਸਨ ਆਪਣੇ ਕਮਰੇ ਵਿਚ ਬੈਠਾ ਸੀ ਜਦੋਂ ਹਿੰਦੁਸਤਾਨੀਆਂ ਦੇ ਇਕ ਗਰੋਹ ਨੇ ਬੈਂਕ ਉਤੇ ਹਮਲਾ ਕੀਤਾ। ਹਮਲਾ ਕਰਨ ਵਾਲੇ ਵੀਹ ਪੰਝੀ ਬੰਦੇ ਸਨ। ਉਨ੍ਹਾਂ ਨੇ ਲੈਜਰਾਂ ਪਾੜ ਦਿੱਤੀਆਂ। ਕਾਗਜ਼ਾਂ ਨੂੰ ਅੱਗ ਲਾ ਦਿੱਤੀ। ਕਲਰਕ ਨੱਸ ਗਏ। ਥਾਮਸਨ ਆਪਣੇ ਕਮਰੇ ਵਿਚੋਂ ਬਾਹਰ ਨਿਕਲਿਆ। ਉਸ ਨੇ ਆਪਣੇ ਬਚਾਓ

ਲਈ ਰੀਵਾਲਵਰ ਕੱਢਿਆ ਤੇ ਫਾਇਰ ਕਰਦਾ ਹੋਇਆ ਉਪਰਲੀ ਛੱਤ ਤੇ ਚਲਾ ਗਿਆ। ਗਰੋਹ ਨੇ ਪਿੱਛਾ ਕੀਤਾ। ਉਸ ਦਾ ਰੀਵਾਲਵਰ ਖਾਲੀ ਹੋ ਚੁੱਕਾ ਸੀ। ਗਰੋਹ ਵਿਚੋਂ ਇਕ ਬੰਦੇ ਨੇ ਥਾਮਸਨ ਦੇ ਸਿਰ ਵਿਚ ਡਾਂਗ ਮਾਰੀ। ਬਚਨ ਸਿੰਘ, ਥਾਮਸਨ ਦੇ ਬੈਂਕ ਦਾ ਇਕ ਕਲਰਕ ਅੱਗੇ ਵਧਿਆ ਤੇ ਉਸ ਨੇ ਜ਼ਖ਼ਮੀ ਥਾਮਸਨ ਨੂੰ ਚੁੱਕ ਕੇ ਹੇਠਾਂ ਸੜਕ ਤੇ ਸੁੱਟ ਦਿਤਾ। ਫਿਰ ਬਚਨ ਸਿੰਘ ਤੇ ਹੋਰ ਲੋਕ ਨੱਸ ਕੇ ਹੇਠਾਂ ਸੜਕ ਤੇ ਆਏ ਤੇ ਥਾਮਸਨ ਦੀ ਲਾਸ਼ ਉਤੇ ਮਿੱਟੀ ਦਾ ਤੇਲ ਸੁੱਟ ਕੇ ਅੱਗ ਲਾ ਦਿੱਤੀ। ਅੱਗ ਵਿਚ ਹਿਸਾਬ ਕਿਤਾਬ ਦੀਆਂ ਕਿਤਾਬਾਂ ਤੇ ਹੋਰ ਕਾਗਜ਼ ਵੀ ਸੁੱਟ ਦਿੱਤੇ ਤੇ ਇੰਜ ਅੱਗ ਕਾਫੀ ਦੇਰ ਤਕ ਬਲਦੀ ਰਹੀ। ਅਸ਼ਰਫ਼ ਖ਼ਾਨ ਦੀ ਭੇਜੀ ਹੋਈ ਪੋਲੀਸ ਦੇਰ ਨਾਲ ਪੁੱਜੀ। ਉਸ ਵੇਲੇ ਸਭ ਲੋਕ ਖਿੰਡ ਪੁੰਡ ਗਏ ਸਨ। ਥਾਮਸਨ ਦੀ ਲਾਸ਼ ਪਛਾਣੀ ਨਹੀਂ ਸੀ ਜਾਂਦੀ।

ਥਾਮਸਨ ਦੀ ਥਾਂ ਕੋਈ ਹੋਰ ਅੰਗਰੇਜ਼ ਅਫ਼ਸਰ ਵੀ ਇੰਜ ਮਾਰਿਆ ਜਾਂਦਾ ਤਾਂ ਡਾਇਰ ਨੂੰ ਅਫ਼ਸੋਸ ਹੋਣਾ ਸੀ। ਪਰ ਥਾਮਸਨ ਤਾਂ ਉਸ ਦਾ ਦੋਸਤ ਸੀ, ਬੜਾ ਨਿੱਘਾ ਦੋਸਤ। ਵਿਚਾਰੇ ਨੂੰ ਕਿੰਨੀ ਬੇਰਹਿਮੀ ਨਾਲ ਕਤਲ ਕੀਤਾ ਗਿਆ ਹੈ। ਬਚਨ ਸਿੰਘ ਨਾਲ ਕਈ ਹੋਰ ਸਨ ਥਾਮਸਨ ਨੂੰ ਮਾਰਨ ਵਾਲੇ। ਪਰ ਡਾਇਰ ਦਾ ਖ਼ਿਆਲ ਹੈ ਕਿ ਅਸਲ ਕਾਤਲ ਬਚਨ ਸਿੰਘ ਹੀ ਹੈ। ਬਾਕੀ ਤਾਂ ਸਾਰੇ ਸਿਰਫ਼ ਤਮਾਸ਼ਾ ਵੇਖਣ ਵਾਲੇ ਹੀ ਸਨ। ਥਾਮਸਨ ਨਾਲ ਜੇ ਕਿਸੇ ਨੂੰ ਦਿਲੋਂ ਦੁਸ਼ਮਣੀ ਸੀ ਤਾਂ ਸਿਰਫ਼ ਬਚਨ ਸਿੰਘ ਨੂੰ। ਇਸੇ ਲਈ ਡਾਇਰ ਕਚੀਚੀਆਂ ਵੱਟ ਵੱਟ ਕੇ ਬਚਨ ਸਿੰਘ ਦਾ ਨਾਂ ਲੈ ਰਿਹਾ ਹੈ।

ਮੈਂ ਲਗਾਤਾਰ ਡਾਇਰ ਵੱਲ ਵੇਖ ਰਿਹਾ ਹਾਂ। ਉਹ ਬੜੇ ਸਖ਼ਤ ਗੁੱਸੇ ਵਿਚ ਹੈ। ਰਾਹ ਜਾਂਦੇ ਲੋਕ ਵੀ ਉਸ ਵੱਲ ਵੇਖ ਰਹੇ ਸਨ। ਸਭ ਉਸ ਨੂੰ ਇਉਂ ਘੂਰ ਰਹੇ ਹਨ ਜਿਵੇਂ ਉਸ ਨੂੰ ਜਾਣਦੇ ਹੋਣ, ਜਿਵੇਂ ਉਨ੍ਹਾਂ ਨੂੰ ਉਸ ਦੀਆਂ ਸਭ ਕਰਤੂਤਾਂ ਦਾ ਪਤਾ ਹੋਵੇ।

ਡਾਇਰ ਕੱਲ੍ਹ ਐਵੇਂ ਗੱਲ ਕਰ ਰਿਹਾ ਸੀ ਕਿ ਸਿੱਖਾਂ ਦੀਆਂ ਆਦਤਾਂ, ਬੱਚਿਆਂ ਵਰਗੀਆਂ ਹਨ। ਜ਼ਿੰਦਗੀ ਤੇ ਮੌਤ ਵਿਚ ਕੋਈ ਫ਼ਰਕ ਨਹੀਂ ਸਮਝਦੇ। ਇਸ ਵੇਲੇ ਸੜਕ ਤੇ ਚਲਣ ਵਾਲਿਆਂ ਦੀ ਵਧੇਰੇ ਗਿਣਤੀ ਸਿੱਖਾਂ ਤੇ ਬੱਚਿਆਂ ਦੀ ਹੀ ਹੈ। ਸਿੱਖ ਤੇ ਬੱਚੇ। ਬੱਚੇ ਤੇ ਸਿੱਖ।

ਇਕ ਕਸ਼ਮੀਰੀ ਹਾਤੋ ਕਿਸੇ ਦਾ ਸਾਮਾਨ ਚੁਕ ਕੇ ਜਾ ਰਿਹਾ ਹੈ। ਵਿਚਾਰੇ ਨੂੰ ਅੱਜ ਵੀ ਸਾਮਾਨ ਚੁੱਕਣਾ ਪੈ ਰਿਹਾ ਹੈ। ਅੱਜ ਤਾਂ ਛੁੱਟੀ ਹੈ। ਸਭ ਨੂੰ ਛੁੱਟੀ ਹੈ। ਪਰ ਇਸ ਨੂੰ ਛੁੱਟੀ ਨਹੀਂ। ਸਵੇਰ ਤੋਂ ਵਿਚਾਰਾ ਇਹੋ ਕੰਮ ਕਰ ਰਿਹਾ ਹੋਵੇਗਾ। ਰਾਤ ਤਕ ਕੰਮ ਕਰਕੇ ਬੜੀ ਮੁਸ਼ਕਲ ਨਾਲ ਰੋਟੀ ਜੋਗੇ ਪੈਸੇ ਕਮਾਵੇਗਾ।

ਤੇ ਮੈਂ ਸੋਚਦਾ ਹਾਂ, ਇਸ ਕਸ਼ਮੀਰੀ ਹਾਤੋ ਨੂੰ ਕੋਈ ਖ਼ਿਆਲ ਨਹੀਂ ਕਿ ਸ਼ਾਮ ਨੂੰ ਜਲ੍ਹਿਆਂਵਾਲਾ ਬਾਗ ਵਿਚ ਕੋਈ ਮੀਟਿੰਗ ਹੋ ਰਹੀ ਹੈ। ਇਸ ਨੂੰ ਪਤਾ ਹੀ ਨਹੀਂ ਕਿ ਮੀਟਿੰਗ ਕੀ ਹੁੰਦੀ ਹੈ। ਇਸ ਨੂੰ ਇਹ ਵੀ ਪਤਾ ਨਹੀਂ ਕਿ ਉਥੇ ਲੋਕ ਕਿਉਂ ਇਕੱਠੇ ਹੋ ਰਹੇ ਹਨ। ਵਿਚਾਰਾ ਇਹ ਵੀ ਨਹੀਂ ਜਾਣਦਾ ਹੋਵੇਗਾ ਕਿ ਉਹ ਵੀ ਹੋਰ ਹਿੰਦੁਸਤਾਨੀਆਂ ਵਾਂਗ ਗੁਲਾਮ ਹੈ। ਇਸ ਨੂੰ ਕੀ ਪਤਾ ਕਿ ਆਜ਼ਾਦੀ ਕੀ ਸ਼ੈਅ ਹੈ

ਤੇ ਗ਼ੁਲਾਮੀ ਕਾਹਦੇ ਨਾਲ ਖਾਈਦੀ ਹੈ। ਇਹ ਤੇ ਬਸ ਜੀਉਂਦਾ ਹੈ, ਭਾਰ ਚੁਕ ਕੇ, ਮਜ਼ਦੂਰੀ ਕਰਕੇ।

ਇਹ ਵਿਚਾਰਾ ਕਸ਼ਮੀਰੀ ਹਾਤੋ ਬੰਦਾ ਕਾਹਦਾ ਏ। ਕਿਸੇ ਕੋਹਲੂ ਦੇ ਬੈਲ ਵਰਗਾ ਏ, ਕਿਸੇ ਭਾਰ ਚੁੱਕਣ ਵਾਲੇ ਗਧੇ ਵਰਗਾ ਏ। ਕਿੰਨਾ ਮਜਬੂਰ ਏ, ਕਿੰਨਾ ਬੇਬਸ ਏ, ਕਿੰਨਾ ਸ਼ਰੀਫ਼ ਏ, ਕਿੰਨਾ ਸਾਊ ਏ।

ਤੇ ਇਕ ਕਸ਼ਮੀਰੀ ਇਹ ਡਾਕਟਰ ਕਿਚਲੂ ਏ। ਕਸ਼ਮੀਰੀ ਮੁਸਲਮਾਨ। ਇਸ ਨੇ ਸਾਰੇ ਸ਼ਹਿਰ ਨੂੰ ਪਿੱਛੇ ਲਾਇਆ ਹੋਇਆ ਏ। ਆਫ਼ਤ ਏ ਆਫ਼ਤ। ਕਿੰਨੀ ਭਾਰੀ ਸ਼ਖ਼ਸੀਅਤ ਏ। ਪੈਂਤੀਆਂ ਸਾਲਾਂ ਦਾ ਇਹ ਨੌਜਵਾਨ, ਇਉਂ ਲਗਦਾ ਏ, ਜਿਵੇਂ ਸਾਰੇ ਅੰਮ੍ਰਿਤਸਰ ਦੇ ਸ਼ਹਿਰੀਆਂ ਦੇ ਦਿਲਾਂ ਦਾ ਬਾਦਸ਼ਾਹ ਏ। ਕਿੰਨੀ ਪ੍ਰਭਾਵਸ਼ਾਲੀ ਤਕਰੀਰ ਕਰਦਾ ਏ। ਇਰਵਿੰਗ ਦੀ ਤਾਂ ਗੱਲ ਛੱਡੋ, ਗਵਰਨਰ ਜਰਨਰ ਉਡਵਾਇਰ ਵੀ ਉਸ ਦਾ ਨਾਂ ਸੁਣ ਕੇ ਕੰਬਦਾ ਏ। ਕਹਿੰਦਾ ਏ, ਮੈਂ ਇਨ੍ਹਾਂ ਅੰਗਰੇਜ਼ਾਂ ਨੂੰ ਭਾਰਤ ਵਿਚੋਂ ਕੱਢ ਕੇ ਸਾਹ ਲਵਾਂਗਾ।



ਡਾ. ਸੈਫ਼ੁਦੀਨ ਕਿਚਲੂ

ਤੇ ਇਸ ਦਾ ਸਾਥੀ ਡਾਕਟਰ ਸਤਪਾਲ ਵੀ ਘੱਟ ਆਫ਼ਤ ਨਹੀਂ। ਇੰਡੀਅਨ ਮੈਡੀਕਲ ਸਰਵਿਸ ਵਿਚ ਲੈਫਟੀਨੈਂਟ ਰਿਹਾ ਹੈ ਤੇ ਹੁਣ ਅੰਮ੍ਰਿਤਸਰ ਦੇ ਲੋਕ ਇਸ ਪਿੱਛੇ ਸ਼ੁਦਾਈ ਹੋਈ ਫਿਰਦੇ ਨੇ। ਤੀਹ ਮਾਰਚ ਤੇ ਛੇ ਅਪ੍ਰੈਲ ਦੀਆਂ ਹੜਤਾਲਾਂ ਕਰਵਾਣ ਵਾਲੇ ਇਹ ਦੋਵੇਂ ਬਾਗੀ ਹੀ ਤਾਂ ਹਨ।

ਇਨ੍ਹਾਂ ਦੋਹਾਂ ਬਾਗੀਆਂ ਨੂੰ ਦਸ ਅਪ੍ਰੈਲ ਦੀ ਸਵੇਰ ਨੂੰ ਇਰਵਿੰਗ ਨੇ ਗ੍ਰਿਫਤਾਰ ਕਰਕੇ ਧਰਮਸਾਲਾ ਪੁਚਾ ਦਿੱਤਾ। ਆਪਣੇ ਵੱਲੋਂ ਤਾਂ ਇਰਵਿੰਗ ਤੇ ਹੋਰ ਅਫ਼ਸਰਾਂ ਨੇ ਸਮਝਿਆ ਹੋਣਾ ਏ ਕਿ ਇਨ੍ਹਾਂ ਦੋਹਾਂ ਨੂੰ ਭੇਜ ਕੇ ਉਹ ਸ਼ਹਿਰ ਵਿਚ ਅਮਨ ਕਾਇਮ ਕਰ ਲੈਣਗੇ। ਪਰ ਹੁਣ ਅਮਨ ਕਿਥੇ। ਅਮਨ ਕਦੀ ਇੰਜ ਵੀ ਕਾਇਮ ਹੁੰਦਾ ਏ। ਸਿਰਫ ਕਿਚਲੂ ਤੇ ਸਤਪਾਲ ਹੀ ਇਥੇ ਨਹੀਂ, ਉਨ੍ਹਾਂ ਦੇ ਸਾਥੀ ਵੀ ਤਾਂ ਇਥੇ ਹੀ ਹਨ ਜੋ ਸ਼ਹਿਰ ਦੇ ਅਮਨ ਨੂੰ ਖ਼ਰਾਬ ਕਰਨ ਲਈ ਕਾਫ਼ੀ ਹਨ।

ਡਾਇਰ ਜ਼ਰੂਰ ਇਸ ਵੇਲੇ ਕਿਚਲੂ ਬਾਰੇ ਹੀ ਸੋਚ ਰਿਹਾ ਹੈ। ਉਸ ਨੇ ਵੀ ਹੁਣੇ ਹੁਣੇ ਇਥੋਂ ਲੰਘਣ ਵਾਲੇ ਹਾਤੋ ਨੂੰ ਵੇਖਿਆ ਹੈ ਤੇ ਹਾਤੋ ਨੂੰ ਵੇਖ ਕੇ ਜ਼ਰੂਰ ਉਸ ਨੂੰ ਵੀ ਕਿਚਲੂ ਯਾਦ ਆਇਆ ਹੋਵੇਗਾ। ਕਿਚਲੂ ਦੀ ਸ਼ਕਲ ਇਸ ਵੇਲੇ ਡਾਇਰ ਦੇ ਸਾਹਮਣੇ ਹੈ। ਕਸ਼ਮੀਰੀ ਮੁਸਲਮਾਨ ਕਿਚਲੂ। ਡਾਇਰ ਨੂੰ ਉਂਜ ਵੀ ਮੁਸਲਮਾਨਾਂ ਕੋਲੋਂ ਬੜਾ ਡਰ ਲਗਦਾ ਹੈ। ਸਿੱਖਾਂ ਤੋਂ ਬਾਅਦ ਉਹ ਜੇ ਕਿਸੇ ਕੋਲੋਂ ਡਰਦਾ ਹੈ ਤਾਂ ਬਸ ਮੁਸਲਮਾਨਾਂ ਕੋਲੋਂ। ਫੌਜ ਵਿਚ ਵੀ ਉਸ ਨੂੰ ਇਹੋ ਤਜਰਬਾ ਹੋਇਆ ਹੈ। ਜੇ ਕਿਤੇ ਸਿੱਖ ਤੇ ਮੁਸਲਮਾਨ ਸਿਪਾਹੀ ਮਿਲ ਬੈਠਣ ਤਾਂ ਸਮਝੋ ਕਿ ਕੁਝ ਹੋਣ ਵਾਲਾ ਹੈ। ਇਸੇ ਲਈ ਉਸ ਦੀ ਹੋਰ ਅੰਗਰੇਜ਼ ਅਫ਼ਸਰਾਂ ਵਾਂਗ ਇਹ ਕੋਸ਼ਿਸ਼ ਹੁੰਦੀ ਸੀ ਕਿ ਇਨ੍ਹਾਂ ਦੋਹਾਂ ਕੌਮਾਂ ਦੀ ਕਦੀ ਨਾ ਬਣੇ। ਇਹ ਆਪਸ ਵਿਚ ਹਰ ਵੇਲੇ ਲੜਦੇ ਰਹਿਣ, ਇਕ ਦੂਜੇ ਦੇ ਖ਼ੂਨ ਦੇ ਹਮੇਸ਼ਾ ਪਿਆਸੇ ਰਹਿਣ। ਇਸੇ ਵਿਚ ਅੰਗਰੇਜ਼ ਦਾ ਭਲਾ ਹੈ।

ਡਾਇਰ ਬੜਬੜਾ ਰਿਹਾ ਹੈ। ਕਿਚਲੂ, ਕਿਚਲੂ। ਕਿੰਨੇ ਸਾਰੇ ਕਿਚਲੂ। ਉਹ ਇਸ਼ਾਰੇ ਕਰ ਰਿਹਾ ਹੈ। ਦੱਸ ਰਿਹਾ ਹੈ ਕਿ ਉਹ ਕਿੰਨੇ ਸਾਰੇ ਕਿਚਲੂ ਵੇਖ ਰਿਹਾ ਹੈ। ਪਰ ਜਿਸ ਪਾਸੇ ਉਸ ਇਸ਼ਾਰੇ ਕਰ ਰਿਹਾ ਹੈ, ਬਸ ਇਕ ਦੋ ਰੇੜ੍ਹੀਆਂ ਵਾਲੇ ਖੜੇ ਹਨ। ਹੋਰ ਕੁਝ ਵੀ ਨਹੀਂ। ਉਥੇ ਕੋਈ ਕਿਚਲੂ ਨਹੀਂ। ਕੋਈ ਹਾਤੋ ਨਹੀਂ। ਸਿਰਫ ਡਾਇਰ ਨੂੰ ਹੀ ਐਵੇਂ ਕੁਝ ਨਜ਼ਰ ਆ ਰਿਹਾ ਹੈ। ਉਂਜ ਡਾਇਰ ਇਕ ਦਲੇਰ, ਨਿਡਰ ਤੇ ਤਕੜੇ ਦਿਲ ਵਾਲਾ ਬੰਦਾ ਸਮਝਿਆ ਜਾਂਦਾ ਹੈ ਪਰ ਅੱਜ ਉਹ ਐਵੇਂ ਆਪਣੇ ਡਰ ਦੇ ਆਪ ਹੀ ਸਮਾਨ ਬਣਾ ਰਿਹਾ ਹੈ। ਉਸ ਨੂੰ ਹਰ ਰਾਹ-ਗੁਜ਼ਰੂ ਕਿਚਲੂ ਹੀ ਨਜ਼ਰ ਆ ਰਿਹਾ ਹੈ।

ਹੁਣ ਦੋ ਪਹਿਲਵਾਨ ਕਿਸਮ ਤੇ ਬੰਦੇ ਡਾਇਰ ਨੂੰ ਨਜ਼ਰ ਆਉਂਦੇ ਹਨ— ਖੁੱਲ੍ਹੇ ਕੁੜਤਿਆਂ ਤੇ ਤਹਿਮਤਾਂ ਵਿਚ। ਇਹ ਕੌਣ ਹਨ ? ਉਸ ਨੂੰ ਇਹ ਬਿਲਕੁਲ ਬੱਗੇ ਤੇ ਟੌਂਡੂ ਵਰਗੇ ਲੱਗਦੇ ਹਨ ਜਿਨ੍ਹਾਂ ਦਾ ਜ਼ਿਕਰ ਕੱਲ੍ਹ ਇਰਵਿੰਗ ਨੇ ਕੀਤਾ ਸੀ। ਬੱਗਾ ਤੇ ਤੌਡੂ। ਇਨ੍ਹਾਂ ਨੇ ਆਪਣੇ ਸਾਥੀਆਂ ਨਾਲ ਰਲ ਕੇ ਨੈਸ਼ਨਲ ਬੈਂਕ ਤੇ ਹਮਲਾ ਕੀਤਾ ਸੀ। ਵਿਚਾਰੇ ਸਟੀਉਰਟ ਤੇ ਸਕਾਟ ਨੂੰ ਮਾਰ ਕੇ ਇਨ੍ਹਾਂ ਬਿਲਡਿੰਗ ਨੂੰ ਅੱਗ ਲਾ ਦਿੱਤੀ ਸੀ। ਉਹ ਵਿਚਾਰੇ ਬਿਲਡਿੰਗ ਦੇ ਨਾਲ ਹੀ ਸੜ ਗਏ ਸਨ।

ਇਹ ਦੋਵੇਂ ਜੋ ਸਾਹਮਣੇ ਨਜ਼ਰ ਆ ਰਹੇ ਹਨ, ਇਹੋ ਹੀ ਉਨ੍ਹਾਂ ਨੂੰ ਮਾਰਨ ਵਾਲੇ ਸਨ। ਇਹ ਦੋਵੇਂ। ਤੇ ਇਨ੍ਹਾਂ ਨਾਲ ਹੋਰ ਵੀ ਸਨ—ਅਬਦੁਲ ਮਜੀਦ ਦੇ ਰਾਏ ਰਾਮ ਸਿੰਘ। ਇਹ ਹਿੰਦੂ, ਮੁਸਲਮਾਨ, ਸਿੱਖ ਰਲ ਗਏ ਸਨ। ਇਨ੍ਹਾਂ ਰਲ ਕੇ ਹੀ ਇਹ ਕੰਮ ਕੀਤੇ ਸਨ। ਇਹ ਸਾਹਮਣਿਓਂ ਆ ਰਹੇ ਦੋ ਪਹਿਲਵਾਨ ਕਿਸਮ ਦੇ ਬੰਦੇ। ਇਹ ਬੱਗਾ ਤੇ ਰੱਤੂ। ਇਹ ਕਿਧਰ ਆ ਰਹੇ ਹਨ ? ਇਹ ਕਿਉਂ ਆ ਰਹੇ ਹਨ ? ਇਹ ਖੁਲ੍ਹੇ ਕਿਵੇਂ ਫਿਰ ਰਹੇ ਹਨ ? ਇਨ੍ਹਾਂ ਨੂੰ ਕਿਸੇ ਨੇ ਫੜ੍ਹਿਆ ਨਹੀਂ ?

ਹਿੰਦੁਤਸਾਨੀਆਂ ਦੇ ਦੁਸ਼ਮਣ ਵੀ ਹਿੰਦੁਸਤਾਨੀ ਹਨ। ਹਿੰਦੁਸਤਾਨੀ ਨੂੰ ਹਿੰਦੁਸਤਾਨੀ ਹੀ ਮਾਰ ਸਕਦਾ ਹੈ। ਡਾਇਰ ਸੋਚ ਰਿਹਾ ਹੈ ਕਿ ਹਮੇਸ਼ਾ ਹਿੰਦੁਸਤਾਨੀ ਪਾਸੋਂ ਹੀ ਹਿੰਦੁਸਤਾਨੀ ਨੂੰ ਮਰਵਾਣਾ ਚਾਹੀਦਾ ਹੈ। ਇਹੋ ਸਿਆਣਪ ਹੈ। ਇਹੋ ਦੂਰ-ਅੰਦੇਸ਼ੀ ਹੈ। ਇਹੋ ਰਾਜਨੀਤੀ ਹੈ। ਤੇ ਹੁਣ ਉਸ ਦੇ ਅੱਗੇ ਅੱਗੇ ਚੱਲ ਰਹੇ ਹਿੰਦੁਸਤਾਨੀ ਸਿਪਾਹੀ ਉਸ ਨੂੰ ਰੱਤੂ ਤੇ ਬੱਗਾ ਨਜ਼ਰ ਆਉਣ ਲੱਗ ਪਏ ਹਨ। ਸਫੈਦ ਕੁੜਤੇ ਤੇ ਤਹਿਮਤਾਂ ਬੰਨ੍ਹੀ ਕੁਝ ਦੇਰ ਪਹਿਲਾਂ ਦਿਸ ਰਹੇ ਬੱਗਾ ਤੇ ਰੱਤੂ ਨਾ ਜਾਣੇ ਕਿਥੇ ਅਲੋਪ ਹੋ ਗਏ ਹਨ। ਉਨ੍ਹਾਂ ਨੇ ਸਿਪਾਹੀਆਂ ਦੀਆਂ ਵਰਦੀਆਂ ਪਾ ਲਈਆਂ ਹਨ ਤੇ ਸਿਪਾਹੀਆਂ ਵਿਚ ਹੀ ਰਲ ਗਏ ਹਨ। ਸਾਰੇ ਹੀ ਸਿਪਾਹੀ ਬੱਗਾ ਤੇ ਰੱਤੂ ਬਣ ਗਏ ਹਨ। ਸਿਪਾਹੀ ਮਾਰਚ ਕਰ ਰਹੇ ਹਨ।

ਇਹ ਕੌਣ ਹੈ ? ਚਿੱਟੇ ਕਪੜਿਆਂ ਵਾਲਾ ਇਕ ਆਦਮੀ। ਬੈਂਡ ਮਾਸਟਰ ਕਿਸਮ ਦਾ ਬੰਦਾ। ਕੌਣ ਹੈ ? ਸਿਰਫ ਮੈਂ ਹੀ ਉਹਦੇ ਵੱਲ ਨਹੀਂ ਵੇਖ ਰਿਹਾ, ਡਾਇਰ ਵੀ ਗੌਰ ਨਾਲ ਵੇਖ ਰਿਹਾ ਹੈ। ਮੈਂ ਬੜੇ ਘੱਟ ਹਿੰਦੁਤਸਾਨੀ ਇਹੋ ਜਿਹੇ ਚਿੱਟੇ ਕਪੜਿਆਂ ਵਿਚ ਵੇਖੇ ਹਨ। ਇਹ ਹਿੰਦੁਤਸਾਨੀ ਹੈ ? ਹਾਂ, ਹਿੰਦੁਸਤਾਨੀ ਹੀ ਹੈ। ਇਹ ਬੈਂਡ ਮਾਸਟਰ ਲਗਦਾ ਹੈ। ਜਿਵੇਂ ਹੁਣੇ ਹੁਣੇ ਬੈਂਡ ਵਜਾਣ ਦੀ ਡੀਊਟੀ ਕਰਕੇ ਆ ਰਿਹਾ ਹੋਵੇ। ਇਹ ਵੀ ਸ਼ਾਇਦ ਜਲ੍ਹਿਆਵਾਲਾ ਬਾਗ ਜਾਏਗਾ। ਇਉਂ ਜਾਪਦਾ ਹੈ ਜਿਵੇਂ ਜਿੰਨੇ ਵੀ ਬੰਦੇ ਨਜ਼ਰ ਆ ਰਹੇ ਹਨ, ਸਭ ਜਲ੍ਹਿਆਂਵਾਲਾ ਬਾਗ ਜਾਣ ਵਾਲੇ ਹੀ ਹਨ। ਮੇਰੀ ਨਿਗਾਹ ਕੁਝ ਦੇਰ ਉਸ ਬੈਂਡ ਮਾਸਟਰ ਕਿਸਮ ਦੇ ਬੰਦੇ ਉਤੇ ਟਿਕੀ ਰਹੀ ਹੈ ਤੇ ਫਿਰ ਕਿਸੇ ਹੋਰ ਤੇ ਜਾ ਟਿਕੀ ਹੈ, ਇਕ ਚਿੱਟੀ ਲੰਮੀ ਦਾੜ੍ਹੀ ਵਾਲੇ ਬੁੱਢੇ ਤੇ। ਪਰ ਡਾਇਰ ਲਗਾਤਰ ਉਸ ਚਿੱਟ ਕੱਪੜੀਏ ਵਲ ਹੀ ਵੇਖੀ ਜਾ ਰਿਹਾ ਹੈ। ਸ਼ਾਇਦ ਉਸ ਨੂੰ ਇਉਂ ਲਗ ਰਿਹਾ ਹੈ ਜਿਵੇਂ ਇਹ ਚਿਟ ਕੱਪੜੀਆ ਰਾਬਿਨਸਨ ਹੈ। ਰਾਬਿਨਸਨ ਰੇਲਵੇ ਗਾਰਡ। ਪਰ ਉਹ ਕਿਵੇਂ ਹੋ ਸਕਦਾ ਹੈ। ਉਸ ਨੂੰ ਤਾਂ ਹਿੰਦੁਸਤਾਨੀਆਂ ਨੇ ਮਾਰ ਦਿੱਤਾ ਹੈ। ਵਿਚਾਰਾ ਰਾਬਿਨਸਨ। ਤੇ ਡਾਇਰ ਦੀਆਂ ਅੱਖਾਂ ਗੁੱਸੇ ਨਾਲ ਲਾਲ ਹੋ ਗਈਆਂ ਹਨ। ਰਾਬਿਨਸਨ ਦੀ ਮੌਤ ਗੁੰਡਾਗਰਦੀ—ਚਿੱਟੇ ਕੱਪੜੇ—ਰੇਲਵੇ ਗਾਰਡ। ਰਾਬਿਨਸਨ ਅੰਗਰੇਜ਼ ਸੀ। ਉਸ ਨੂੰ ਮਾਰ ਦਿੱਤਾ ਗਿਆ। ਇਨ੍ਹਾਂ ਹਿੰਦੁਸਤਾਨੀਆਂ ਨੇ ਉਸ ਨੂੰ ਮਾਰ ਦਿੱਤਾ। ਰਾਬਿਨਸਨ ਮਰ ਗਿਆ ਹੈ। ਹਿੰਦੁਸਤਾਨੀ ਜੀਉਂਦੇ ਹਨ। ਇਹ ਵੀ ਮਰ ਜਾਣਗੇ। ਮਾਰ ਦਿੱਤੇ ਜਾਣਗੇ। ਰਾਬਿਨਸਨ ਦਾ ਬਦਲਾ ਲਿਆ ਜਾਵੇਗਾ। ਉਹ ਬੁੜਬੁੜਾਈ ਜਾ ਰਿਹਾ ਹੈ : ਰਾਬਨਿਸਨ ਦੇ ਕਾਤਲ ਮਾਰ ਦਿੱਤੇ ਜਾਣਗੇ। ਕਾਤਲ ਕਿਥੇ ਹਨ ? ਕਿਥੇ ਲੁਕ ਗਏ ਹਨ ? ਜਲ੍ਹਿਆਂਵਾਲਾ ਬਾਗ।

ਡਾਇਰ ਅੰਦਾਜ਼ੇ ਲਾ ਰਿਹਾ ਹੈ ਕਿ ਲੋਕ ਜਮ੍ਹਾਂ ਹੋ ਰਹੇ ਹੋਣਗੇ। ਹੜ੍ਹਾਂ ਦੇ ਹੜ੍ਹ ਬਾਗੀਆਂ ਦੇ ਜਲ੍ਹਿਆਂਵਾਲਾ ਬਾਗ ਵਲ ਚਲ ਰਹੇ ਹੋਣਗੇ। ਅੱਜ ਇਕ ਰਾਬਿਨਸਨ ਦਾ ਨਹੀਂ, ਕਈ ਰਾਬਿਨਸਨਾਂ ਦੇ ਬਦਲੇ ਲੈਣ ਦਾ ਮੌਕਾ ਹੈ। ਕਈ ਰਾਬਿਨਸਨ, ਜੋ ਇਨ੍ਹਾਂ ਹਿੰਦੁਸਤਾਨੀਆਂ ਨੇ ਮਾਰੇ ਹਨ।

ਉਸ ਨੂੰ ਆਸ ਪਾਸ ਦੀ ਕੋਈ ਸੁਧ ਬੁਧ ਨਹੀਂ ਸੀ ਰਹਿੰਦੀ। ਤੇ ਹੁਣ ਮਿਸਿਜ਼ ਰਾਬਿਨਸਨ ਉਨ੍ਹਾਂ ਖੁਸ਼ੀ ਦੇ ਗੀਤਾਂ ਦੀ ਥਾਂ ਵਿਛੋੜੇ ਵਿਚ ਸਿਸਕੀਆਂ ਲੈ ਰਹੀ ਹੋਵੇਗੀ। ਉਸ ਦੇ ਗੀਤ ਉਸ ਕੋਲੋਂ ਖੋਹ ਲਏ ਗਏ ਹਨ। ਉਸ ਦੀਆਂ ਖੁਸ਼ੀਆਂ ਭਰੀ ਜ਼ਿੰਦਗੀ ਉਸ ਕੋਲੋਂ ਖੋਹ ਲਈ ਗਈ ਹੈ। ਰਾਬਿਨਸਨ ਵਿਚਾਰਾ।

ਤੇ ਫਿਰ ਪਤਾ ਨਹੀਂ ਕਿਉਂ ਉਸ ਨੂੰ ਆਪਣੇ ਘਰ ਵਾਲਿਆਂ ਦੀ ਯਾਦ ਆ ਜਾਂਦੀ ਹੈ। ਅੰਮ੍ਰਿਤਸਰ ਚਲਣ ਤੋਂ ਪਹਿਲਾ ਉਸ ਨੇ ਆਪਣੀ ਬੀਵੀ ਨੂੰ ਕਿਹਾ ਸੀ : ਮੈਂ ਬੜਾ ਮੁਸ਼ਕਲ ਕੰਮ ਕਰਨ ਜਾ ਰਿਹਾ ਹਾਂ—ਮੈਂ ਘਬਰਾਂਦਾ ਨਹੀਂ, ਕਿਉਂਕਿ ਮੈਂ ਜਾਣਦਾ ਹਾਂ ਮੁਸ਼ਕਲ ਕੰਮਾਂ ਪਿਛੋਂ ਹੀ ਜ਼ਿੰਦਗੀ ਸੌਖੀ ਬਣਦੀ ਹੈ। ਤੂੰ ਵੀ ਇਕ ਬਹਾਦਰ ਜਰਨੈਲ ਦੀ ਪਤਨੀ ਏਂ। ਬਹਾਦਰੀ ਨਾਲ ਹਰ ਔਖ ਨੂੰ ਸਹਾਰਨਾ ਹੀ ਅਸਲ ਜ਼ਿੰਦਗੀ ਹੈ। ਖ਼ੈਰ, ਮੈਂ ਜਾ ਰਿਹਾ ਹਾਂ।

ਤੇ ਉਸ ਨੇ ਆਪਣੇ ਪੁੱਤਰ ਨੂੰ ਕਿਹਾ ਸੀ : ਬੜਾ ਵੱਡਾ ਤੂਫ਼ਾਨ ਆ ਰਿਹਾ ਹੈ। ਜਲੰਧਰ ਵੀ ਅੰਮ੍ਰਿਤਸਰ ਜਿੰਨਾ ਹੀ ਖ਼ਤਰਾ ਹੈ। ਤੂੰ ਰਾਤ ਨੂੰ ਬਰਾਂਡੇ ਦੇ ਕੋਲ ਦਰਖ਼ਤ ਥੱਲੇ ਆਪਣੀ ਮਾਂ ਦੇ ਨੇੜੇ ਸੌਈਂ। ਦੋਹਾਂ ਗੇਟਾਂ ਤੇ ਹਿੰਦੁਸਤਾਨੀਆਂ ਦਾ ਪਹਿਰਾ ਹੋਏਗਾ।

ਮੈਂ ਬੜੀ ਚੰਗੀ ਤਰ੍ਹਾਂ ਜਾਣਦਾ ਹਾਂ ਕਿ ਇਸ ਮੀਆਂ ਵਰਗੇ ਹੋਰ ਵੀ ਕਈ ਬੰਦੇ ਹਨ ਜੋ ਅੰਦਰੋਂ ਅੰਦਰ ਆਪਣਾ ਕੰਮ ਕਰ ਰਹੇ ਹਨ। ਕੱਲ੍ਹ ਰਾਤ ਨੂੰ ਜਦ ਮੈਂ ਤੇ ਡਾਇਰ ਇਕੱਲੇ ਸੈਰ ਕਰ ਰਹੇ ਸਾਂ ਤਾਂ ਮੈਂ ਆਪਣੇ ਨੇੜੇ ਕਿਸੇ ਦੇ ਸਾਹ ਦੀ ਆਵਾਜ਼ ਸੁਣ ਰਿਹਾ ਹਾਂ। ਮੈਨੂੰ ਯਕੀਨ ਸੀ ਕਿ ਕੋਈ ਸਾਡਾ ਪਿੱਛਾ ਕਰ ਰਿਹਾ ਸੀ। ਪਰ ਮੈਂ ਡਾਇਰ ਨੂੰ ਕੁਝ ਨਾ ਦੱਸਿਆ। ਮੈਂ ਉਸ ਨੂੰ ਤਾਂ ਦੱਸਦਾ ਜੇ ਮੈਨੂੰ ਡਰ ਹੁੰਦਾ ਕਿ ਕੋਈ ਸਾਡੇ ਉਤੇ ਹਮਲਾ ਨਾ ਕਰ ਦਏ। ਇਹ ਮੈਂ ਝਟ ਹੀ ਅੰਦਾਜ਼ਾ ਲਾ ਲਿਆ ਸੀ ਕਿ ਪਿੱਛਾ ਕਰਨ ਵਾਲਾ ਬੰਦਾ ਸਿਰਫ ਸਾਡੀਆਂ ਗੱਲਾਂ ਸੁਣ ਰਿਹਾ ਸੀ, ਹੋਰ ਕੁਝ ਨਹੀਂ। ਉਸ ਕੋਲ ਕੋਈ ਹਥਿਆਰ ਨਹੀਂ ਸੀ। ਸਾਹਵਾਂ ਦੀ ਆਵਾਜ਼ ਸੁਣਨ ਪਿਛੋਂ ਮੇਰੀਆਂ ਨਜ਼ਰਾਂ ਨੇ ਉਸ ਨੂੰ ਲੱਭ ਵੀ ਲਿਆ ਸੀ। ਉਹ ਕੋਈ ਚੋਰ ਜਾਂ ਡਾਕੂ ਨਹੀਂ ਸੀ ਮਲੂਮ ਹੁੰਦਾ। ਬਸ ਇਸ ਮੀਆਂ ਵਰਗਾ ਕੋਈ ਸ਼ਰੀਫ਼ ਆਦਮੀ ਜਾਪਦਾ ਸੀ। ਉਹ ਸਿਰਫ ਸਾਡੀਆਂ ਗੱਲਾਂ ਸੁਣਨ ਲਈ, ਸਾਡੀਆਂ ਹਰਕਤਾਂ ਵੇਖਣ ਲਈ ਸਾਡਾ ਪਿੱਛਾ ਕਰ ਰਿਹਾ ਸੀ ਤੇ ਅਸੀਂ ਕਾਫੀ ਦੇਰ ਕੋਈ ਗੱਲ ਹੀ ਨਾ ਕੀਤੀ। ਜੇ ਕੁਝ ਗੱਲਾਂ ਕੀਤੀਆ ਵੀ ਤਾਂ ਉਨ੍ਹਾਂ ਨਾਲ ਹਿੰਦੁਸਤਾਨੀਆਂ ਦੀ ਕਿਸੇ ਸਮੱਸਿਆ ਦਾ ਕੋਈ ਸੰਬੰਧ ਨਹੀਂ ਸੀ।

ਬਰਿਗਜ਼ ਆਪਣੇ ਖ਼ਿਆਲਾਂ ਵਿਚ ਮਸਤ। ਉਸਨੂੰ ਬਿਲਕੁਲ ਕੁਝ ਨਹੀਂ ਪਤਾ ਕਿ ਡਾਇਰ ਦਾ ਕਿਸ ਪਾਸੇ ਵੱਲ ਧਿਆਨ ਹੈ। ਉਸ ਨੂੰ ਇਹ ਜਾਣਨ ਵਿਚ ਕੋਈ ਦਿਸਚਪਸੀ ਵੀ ਨਹੀਂ। ਬਸ ਉਹ ਇਹੋ ਹੀ ਜਾਣਦਾ ਹੈ ਕਿ ਡਾਇਰ ਕਿਸੇ ਖ਼ਤਰਨਾਕ

ਇਰਾਦੇ ਨਾਲ ਜਲ੍ਹਿਆਂਵਾਲਾ ਬਾਗ ਵੱਲ ਜਾ ਰਿਹਾ ਹੈ ਤੇ ਇਸ ਮਾਮਲੇ ਵਿਚ ਉਹ ਕਿਸੇ ਦੀ ਸਲਾਹ ਲੈਣ ਲਈ ਤਿਆਰ ਨਹੀਂ। ਬਰਿਗਜ਼ ਚਲਣ ਲਗਿਆਂ ਚਾਹੁੰਦਾ ਤਾਂ ਸੀ ਕਿ ਡਾਇਰ ਨੂੰ ਆਪਣੇ ਵਿਚਾਰਾਂ ਤੋਂ ਜਾਣੂ ਕਰਵਾਏ ਤੇ ਉਸ ਦੇ ਖ਼ਤਰਨਾਕ ਇਰਾਦੇ ਸੰਬੰਧੀ ਕੋਈ ਗੱਲਬਾਤ ਕਰੇ। ਪਰ ਫਿਰ ਉਸ ਨੇ ਇਸ ਖ਼ਾਹਸ਼ ਨੂੰ ਦਬਾ ਲਿਆ। ਹੁਣ ਉਹ ਇਸੇ ਵਿਸ਼ੇ ਬਾਰੇ ਕੁਝ ਨਹੀਂ ਕਹਿਣਾ ਚਾਹੁੰਦਾ। ਪਰ ਉਹ ਸੋਚਾਂ ਵਿਚ ਕਿਉਂ ਡੁਬਿਆ ਹੋਇਆ ਹੈ ? ਕਿਹੜੀਆਂ ਸੋਚਾਂ ਵਿਚ ? ਹੋ ਸਕਦਾ ਹੈ ਉਹ ਵੀ ਇਹੋ ਸੋਚ ਰਿਹਾ ਹੋਵੇ ਕਿ ਡਾਇਰ ਦੇ ਖ਼ਤਰਨਾਕ ਇਰਾਦੇ ਦਾ ਸਿੱਟਾ ਕੀ ਨਿਕਲੇਗਾ। ਸਿੱਟਾ ਬਹੁਤ ਬੁਰਾ ਨਿਕਲੇਗਾ। ਉਸ ਨੂੰ ਯਕੀਨ ਹੈ ਕਿ ਹਿੰਦੁਸਤਾਨੀਆਂ ਨੂੰ ਤਸ਼ੱਦਦ ਨਾਲ ਦਬਾਣਾ ਬਹੁਤ ਖਤਰਨਾਕ ਸਿੱਧ ਹੋਵੇਗਾ। ਅੱਗ ਹੋਰ ਭੜਕੇਗੀ। ਅੰਗਰੇਜ਼ਾਂ ਨੂੰ ਹੋਰ ਨੁਕਸਾਨ ਹੋਵੇਗਾ। ਪਰ ਡਾਇਰ ਨੂੰ ਕੋਈ ਕਿਵੇਂ ਸਮਝਾਏ ?

ਤਿੰਨ ਚਾਰ ਕਾਲਜੀਏਟ ਮੁੰਡੇ ਕੋਲੋਂ ਦੀ ਲੰਘਦੇ ਹਨ ਤੇ ਡਾਇਰ ਨੂੰ ਸਲਾਮ ਕਰਦੇ ਹਨ। ਡਾਇਰ ਖੁਸ਼ ਹੋ ਕੇ ਸਲਾਮ ਦਾ ਜਵਾਬ ਦਿੰਦਾ ਹੈ। ਉਹ ਅੰਦਾਜ਼ਾ ਲਾ ਲੈਂਦਾ ਹੈ ਕਿ ਇਹ ਖ਼ਾਲਸਾ ਕਾਲਜ ਦੇ ਮੁੰਡੇ ਹਨ। ਇਨ੍ਹਾਂ ਦੇ ਪ੍ਰਿੰਸੀਪਲ ਵਾਦਨ ਨਾਲ ਕੱਲ੍ਹ ਡਾਇਰ ਦਾ ਮੇਲ ਹੋਇਆ ਸੀ। ਵਾਦਨ ਬੜਾ ਸੁਲਝਿਆ ਹੋਇਆ ਅੰਗਰੇਜ਼ ਹੈ। ਉਸ ਨੇ ਪਿਛਲੇ ਦੋ ਤਿੰਨਾਂ ਦਿਨਾਂ ਤੋਂ ਆਪਣੇ ਮੁੰਡਿਆਂ ਦੀ ਡੀਊਟੀ ਲਾਈ ਹੋਈ ਹੈ ਕਿ ਉਹ ਸ਼ਹਿਰ ਵਿਚ ਘੁੰਮ ਫਿਰ ਕੇ ਲੋਕਾਂ ਨੂੰ ਸਮਝਾਣ, ਕਿਸੇ ਤਰ੍ਹਾਂ ਦੀ ਸ਼ਰਾਰਤ ਨਾ ਕਰਨ ਦੇਣ। ਕੱਲ੍ਹ ਵੀ ਖ਼ਾਲਸਾ ਕਾਲਜ ਦੇ ਮੁੰਡੇ ਸਾਰਾ ਦਿਨ ਆਪਣੀ ਡੀਊਟੀ ਕਰਦੇ ਰਹੇ ਹਨ ਤੇ ਅੱਜ ਵੀ ਸਵੇਰੇ ਤੋਂ ਇਹੋ ਕੁਝ ਕਰ ਰਹੇ ਹਨ।

ਵਾਦਨ ਡਾਇਰ ਨੂੰ ਆਪਣੇ ਕਾਲਜ ਦੇ ਮੁੰਡਿਆਂ ਦੀ ਵਫ਼ਾਦਾਰੀ ਦਾ ਯਕੀਨ ਦੁਆ ਕੇ ਆਰਾਮ ਨਾਲ ਘਰ ਸੁੱਤਾ ਪਿਆ ਹੋਵੇਗਾ। ਤੇ ਉਸ ਦੇ ਮੁੰਡੇ ਸ਼ਹਿਰ ਵਿਚ ਆਪਣਾ ਹੋਰ ਹੀ ਕੰਮ ਕਰ ਰਹੇ ਹਨ। ਇਹ ਨਾ ਡਾਇਰ ਨੂੰ ਪਤਾ ਹੈ, ਨਾ ਇਥੋਂ ਦੀ ਪੋਲੀਸ ਨੂੰ ਤੇ ਨਾ ਕਿਸੇ ਹੋਰ ਅੰਗਰੇਜ਼ ਅਫ਼ਸਰ ਨੂੰ। ਮੁੰਡਿਆਂ ਨੂੰ ਮੌਕਾ ਮਿਲਿਆ ਹੋਇਆ ਹੈ ਤੇ ਮੌਕੇ ਦਾ ਪੂਰਾ ਫ਼ਾਇਦਾ ਉਠਾ ਰਹੇ ਹਨ।

ਮੈਨੂੰ ਪਤਾ ਹੈ, ਬੈਂਕਾਂ ਦੀ ਲੁੱਟ ਖਸੁੱਟ ਵਿਚ, ਰਾਬਿਨਸਨ ਦੇ ਕਤਲ ਵਿਚ ਤੇ ਹੋਰ ਮਾਰ-ਧਾੜ ਵਿਚ ਵੀ ਬਹੁਤ ਖ਼ਾਲਸਾ ਕਾਲਜ ਦੇ ਮੁੰਡਿਆਂ ਦਾ ਹੀ ਹੱਥ ਹੈ। ਉਹੋ ਹੀ ਇਹੋ ਜਿਹਾ ਤਸ਼ੱਦਦ ਕਰ ਸਕਦੇ ਹਨ। ਆਮ ਲੋਕਾਂ ਵਿਚ ਏਨੀ ਜੁਰੱਅਤ ਕਿਥੇ। ਪਰ ਡਾਇਰ ਨੂੰ ਇਹੋ ਤਸੱਲੀ ਹੈ ਕਿ ਪ੍ਰਿੰਸੀਪਲ ਵਾਦਨ ਨੇ ਉਸ ਨੂੰ ਯਕੀਨ ਦੁਆਇਆ ਹੋਇਆ ਹੈ। ਇਸ ਵਿਚ ਵਾਦਨ ਦਾ ਵੀ ਕੀ ਕਸੂਰ ਹੈ। ਸ਼ਾਇਦ ਉਸ ਨੂੰ ਪਤਾ ਹੀ ਨਾ ਹੋਵੇ ਕਿ ਉਸ ਦੇ ਮੁੰਡਿਆਂ ਦੀਆਂ ਸਰਗਰਮੀਆਂ ਕੀ ਹਨ। ਵਿਚਾਰਾ ਸ਼ਰੀਫ਼ ਆਦਮੀ। ਉਹ ਤਾਂ ਇਸ ਵੇਲੇ ਵੀ ਇਸੇ ਖ਼ਿਆਲ ਵਿਚ ਹੋਵੇਗਾ ਕਿ ਮੁੰਡੇ ਹੋਸਟਲਾਂ ਵਿਚ ਆਪਣੀ ਪੜ੍ਹਾਈ ਵਿਚ ਮਗਨ ਹੋਣਗੇ। ਪਰ ਹੋਸਟਲਾਂ ਵਿਚ ਸ਼ਾਇਦ ਹੀ ਕੋਈ ਮੁੰਡਾ ਹਾਜ਼ਰ ਹੋਵੇ। ਸਾਰੇ ਹੋਸਟਲ ਇਸ ਵੇਲੇ ਖ਼ਾਲੀ ਹਨ। ਕਾਲਜ ਵਿਚ ਸੁੰਨਸਾਨ ਹੈ। ਨੌਕਰ ਚਾਕਰ, ਲਾਂਗਰੀ, ਚੌਕੀਦਾਰ, ਪ੍ਰੋਫ਼ੈਸਰ, ਕਲਰਕ, ਸਭ ਗਾਇਬ ਹਨ। ਬਸ ਵਾਦਨ ਉਥੇ ਹੈ ਤੇ ਜਾਂ ਕਾਲਜ ਦੀ ਬਿਲਡਿੰਗ।

ਪਰ ਡਾਇਰ ਬੇਵਕੂਫ਼ ਹੈ, ਜੋ ਉਹ ਇਹ ਸੋਚਦਾ ਹੈ ਕਿ ਵਾਦਨ ਦੇ ਕਹਿਣ ਤੇ ਇਹ ਮੁੰਡੇ ਉਸਦਾ ਸਾਥ ਦੇਣਗੇ, ਹਿੰਦੁਸਤਾਨੀਆਂ ਨਾਲ ਗ਼ਦਾਰੀ ਕਰਨਗੇ। ਇਹ ਇੰਜ ਕਰਨ ਵਾਲੇ ਨਹੀਂ। ਇਹ ਹਿੰਦੁਸਤਾਨੀ ਹਨ ਤੇ ਹਮੇਸ਼ਾ ਹਿੰਦੁਸਤਾਨੀਆਂ ਦਾ ਹੀ ਸਾਥ ਦੇਣਗੇ। ਉਹ ਇਨ੍ਹਾਂ ਨੂੰ ਵੇਖ ਕੇ ਖ਼ੁਸ਼ ਹੋ ਰਿਹਾ ਹੈ। ਸਿਰਫ ਇਨ੍ਹਾਂ ਦੇ ਸਲਾਮ ਨਾਲ ਹੀ ਖ਼ੁਸ਼ ਹੋ ਗਿਆ ਹੈ। ਇਸ ਦਾ ਮਤਲਬ ਹੈ, ਡਾਇਰ ਨਾਲੋਂ ਇਹ ਮੁੰਡੇ ਵਧ ਚਲਾਕ ਹਨ।

ਡਾਇਰ ਨੂੰ ਅਹਿਮਦ ਜਾਨ ਤੇ ਅਸ਼ਰਫ਼ ਖ਼ਾਨ ਦੋਹਾਂ ਉਤੇ ਸਖ਼ਤ ਗੁੱਸਾ ਹੈ। ਇਨ੍ਹਾਂ ਹਿੰਦੁਸਤਾਨੀ ਪੋਲੀਸ ਅਫਸਰਾਂ ਨੇ ਸਮੇਂ ਸਿਰ ਡਿਊਟੀ ਤੋਂ ਕੋਤਾਹੀ ਕੀਤੀ ਹੈ। ਡਾਇਰ ਦੇ ਖ਼ਿਆਲ ਵਿਚ ਇਹ ਬਾਗੀ ਹਨ, ਇਨ੍ਹਾਂ ਨੇ ਜਾਣ ਬੁੱਝ ਕੇ ਬੈਂਕਾਂ ਦੀ ਤਬਾਹੀ ਕਰਵਾਈ ਹੈ, ਜਾਣ ਬੁੱਝ ਕੇ ਥਾਮਸਨ, ਸਟੀਊਰਟ ਤੇ ਸਕਾਟ ਨੂੰ ਮਰਵਾਇਆ ਹੈ। ਕੋਤਵਾਲੀ ਵਿਚ ਏਨੀ ਪੋਲੀਸ ਦੇ ਮੌਜੂਦ ਹੁੰਦਿਆਂ ਵੀ ਇਹ ਸਭ ਕੁਝ ਹੋ ਗਿਆ ਹੈ। ਇਹ ਸਭ ਅਹਿਮਦ ਜਾਨ ਤੇ ਅਸ਼ਰਫ਼ ਖ਼ਾਨ ਦੀ ਹੀ ਕਰਤੂਤ ਹੈ। ਡਾਇਰ ਨੇ ਮਨ ਹੀ ਮਨ ਵਿਚ ਫ਼ੈਸਲਾ ਕਰ ਲਿਆ ਹੈ ਕਿ ਉਹ ਇਨ੍ਹਾਂ ਪੋਲੀਸ ਅਫ਼ਸਰਾਂ ਨੂੰ ਕਰੜੀ ਸਜ਼ਾ ਦਏਗਾ।

ਦਸ ਅਪ੍ਰੈਲ ਨੂੰ ਵੀ ਜੋ ਕੁਝ ਹੋਇਆ, ਮੈਨੂੰ ਪਤਾ ਹੈ, ਉਸ ਵਿਚ ਕਸੂਰ ਇਸ ਈਸਡਨ ਦਾ ਹੀ ਸੀ। ਜ਼ਨਾਨਾ ਹਸਪਤਾਲ ਦੇ ਨਾਲ ਹੀ ਡਾਕਟਰ ਕਿਦਾਰ ਨਾਥ ਦਾ ਘਰ ਹੈ। ਰੇਲਵੇ ਦੇ ਨੇੜੇ ਗੋਲੀ ਚੱਲਣ ਨਾਲ ਜੋ ਹਿੰਦੁਸਤਾਨੀ ਜ਼ਖ਼ਮੀ ਹੋਏ ਸਨ, ਉਨ੍ਹਾਂ ਨੂੰ ਡਾਕਟਰ ਕਿਦਾਰ ਨਾਥ ਦੇ ਘਰ ਲਿਜਾਇਆ ਜਾ ਰਿਹਾ ਸੀ। ਈਸਡਨ ਹਸਪਤਾਲ ਦੀ ਛੱਤ ਉੱਤੇ ਖੜੀ ਜ਼ਖ਼ਮੀਆਂ ਨੂੰ ਵੇਖ ਰਹੀ ਸੀ। ਉਸ ਦੇ ਮੂੰਹੋਂ ਨਿਕਲਿਆ : 'ਚੰਗੀ ਸੁਥਰੀ ਹੋਈ ਇਨ੍ਹਾਂ ਹਿੰਦੂਆਂ ਤੇ ਮੁਸਲਮਾਨਾਂ ਨਾਲ : ਇਨ੍ਹਾਂ ਨਾਲ ਇਹੋ ਹੋਣੀ ਚਾਹੀਦੀ ਸੀ।'

ਮੈਨੂੰ ਇਹ ਵੀ ਪਤਾ ਹੈ ਕਿ ਮਿਸ ਸ਼ੇਰਵੁਡ ਨਾਲ ਕੀ ਬੀਤੀ ਸੀ। ਉਹ ਵਿਚਾਰੀ ਚੰਗੀ ਕੁੜੀ ਹੈ। ਚਰਚ ਆਫ ਇੰਗਲੈਂਡ ਜ਼ਨਾਨਾ ਮਿਸ਼ਨਰੀ, ਸੋਸਾਇਟੀ ਵਲੋਂ ਮਿਸ਼ਨਰੀ ਦੇ ਤੌਰ ਤੇ ਆਈ ਹੋਈ ਹੈ। ਉਹ ਇਕ ਭੀੜੀ ਗਲੀ ਵਿਚੋਂ ਸਾਈਕਲ ਚਲਾਂਦੀ ਹੋਈ ਜਾ ਰਹੀ ਸੀ। ਕਿਸੇ ਨੇ ਉਸ ਵਲ ਇਸ਼ਾਰਾ ਕਰਕੇ ਕਿਹਾ, "ਉਹ ਅੰਗਰੇਜ਼ ਕੁੜੀ !" ਮਿਸ ਸ਼ੇਰਵੁਡ ਨੇ ਸਮਝਿਆ ਕਿ ਉਹ ਤਿੰਨ ਚਾਰ ਬੰਦੇ ਉਸ ਨੂੰ ਕੋਈ ਮਜ਼ਾਕ ਕਰ ਰਹੇ ਹਨ। ਉਹ ਬੋਲੀ : "ਯੂ ਸਵਾਈਨਜ਼।" ਬਸ ਮੁੰਡਿਆਂ ਨੂੰ ਗੁੱਸਾ ਚੜ੍ਹ ਗਿਆ ਤੇ ਉਨ੍ਹਾਂ ਨੇ ਮਿਸ ਸ਼ੇਰਵੁਡ ਨੂੰ ਸਾਈਕਲ ਤੋਂ ਉਤਾਰ ਲਿਆ ਤੇ ਦੋ ਤਿੰਨ ਜੜ੍ਹ ਦਿੱਤੀਆਂ। ਇਨ੍ਹਾਂ ਮੁੰਡਿਆਂ ਵਿਚ ਇਕ ਸੁੰਦਰ ਸਿੰਘ ਨਾਂ ਦਾ ਸ਼ਰੀਫ਼ ਮੁੰਡਾ ਸੀ। ਕਹਿਣ ਲੱਗਾ, "ਨਹੀਂ ਬਈ, ਔਰਤ ਤੇ ਹੱਥ ਨਹੀਂ ਚੁੱਕਣਾ। ਇਹ ਸਾਡੇ ਧਰਮ ਦੇ ਉਲਟ ਹੈ।"

ਦੂਜੇ ਸਾਥੀਆਂ ਨੇ ਸੁੰਦਰ ਸਿੰਘ ਦੀ ਗੱਲ ਮੰਨ ਲਈ ਤੇ ਉਹ ਮਿਸ ਸ਼ੇਰਵੁਡ ਨੂੰ ਛੱਡ ਕੇ ਚਲੇ ਗਏ। ਮਿਸ ਸ਼ੇਰਵੁਡ ਡਰ ਨਾਲ ਹੀ ਬੇਹੋਸ਼ ਹੋ ਗਈ ਸੀ। ਕੁਝ ਚਿਰ ਪਿਛੋਂ ਇਕ ਹਿੰਦੂ ਦੁਕਾਨਦਾਰ ਨੇ ਉਸ ਨੂੰ ਦੇਖਿਆ, ਮੂੰਹ ਵਿਚ ਪਾਣੀ ਪਾਇਆ ਤੇ ਹੋਸ਼ ਵਿਚ ਲਿਆਂਦਾ।

ਸਾਰੇ ਅੰਗਰੇਜ਼ ਕਹਿੰਦੇ ਹਨ ਤੇ ਡਾਇਰ ਵੀ ਕਹਿੰਦਾ ਹੈ ਕਿ ਹਿੰਦੁਸਤਾਨੀ ਬੜੇ ਚਾਲਾਕ ਹਨ, ਧੋਖੇਬਾਜ਼ ਹਨ। ਇਨ੍ਹਾਂ ਵਿਚਾਰਿਆਂ ਨੇ ਕੀ ਧੋਖਾ ਕੀਤਾ ਹੈ ? ਮੈਂ ਦਸ ਅਪ੍ਰੈਲ ਦੀਆਂ ਸਾਰੀਆਂ ਕਹਾਣੀਆਂ ਸੁਣੀਆਂ ਹਨ, ਕਈ ਬੰਦਿਆਂ ਕੋਲੋਂ ਸੁਣੀਆਂ ਹਨ। ਡਾਇਰ ਨੇ ਉਨ੍ਹਾਂ ਕਹਾਣੀਆਂ ਨੂੰ ਕੁਝ ਹੋਰ ਤਰ੍ਹਾਂ ਸਮਝਿਆ ਹੈ ਮੈਂ ਕੁਝ ਹੋਰ ਤਰ੍ਹਾਂ।

ਦਸ ਅਪ੍ਰੈਲ ਉੱਨੀ ਸੌ ਉੱਨੀ। ਸਵੇਰੇ ਦਸ ਵਜੇ। ਕਿਚਲੂ ਤੇ ਸਤਪਾਲ ਰੇਲਵੇ ਲਾਈਨਾਂ ਪਾਰ ਕਰਕੇ ਡਿਪਟੀ ਕਮਿਸ਼ਨਰ ਦੇ ਬੰਗਲੇ ਪਹੁੰਚੇ। ਉਨ੍ਹਾਂ ਦੇ ਨਾਲ ਉਨ੍ਹਾਂ ਦੇ ਕੁਝ ਸਾਥੀ ਸਨ। ਦੋਹਾਂ ਨੂੰ ਬੰਗਲੇ ਦੇ ਅੰਦਰ ਆਉਣ ਦਿੱਤਾ ਗਿਆ। ਬੰਗਲੇ ਵਿਚ ਇਰਵਿੰਗ, ਕੈਪਟਨ ਮੈਸੀ ਤੇ ਕੁਝ ਪੋਲੀਸ ਦੇ ਆਦਮੀ ਪਹਿਲਾਂ ਹੀ ਮੌਜੂਦ ਸਨ। ਇਰਵਿੰਗ ਨੇ ਹੁਕਮ ਪੜ੍ਹ ਕੇ ਸੁਣਾਇਆ। ਬੰਗਲੇ ਦੇ ਪਿੱਛੇ ਰੀਹਿਲ ਆਪਣੀ ਕਾਰ ਵਿਚ ਬੈਠਾ ਇੰਤਜ਼ਾਰ ਕਰ ਰਿਹਾ ਸੀ। ਉਸ ਦੇ ਨਾਲ ਹੀ ਇਕ ਟਰੱਕ ਖੜਾ ਸੀ ਜਿਸ ਵਿਚ ਬਹੁਤ ਸਾਰੇ ਅੰਗਰੇਜ਼ ਫੌਜੀ ਸਨ। ਮਿੰਟਾਂ ਵਿਚ ਕਿਚਲੂ ਤੇ ਸਤਪਾਲ ਨੂੰ ਟਰੱਕ ਵਿਚ ਬਿਠਾਇਆ ਗਿਆ ਤੇ ਟਰੱਕ ਧਰਮਸਾਲਾ ਲਈ ਰਵਾਨਾ ਹੋ ਗਿਆ। ਕਿਚਲੂ ਤੇ ਸਤਪਾਲ ਦੇ ਸਾਥੀਆਂ ਨੂੰ ਪੋਲੀਸ ਨੇ ਕੁਝ ਦੇਰ ਇਰਵਿੰਗ ਦੇ ਬੰਗਲੇ ਵਿਚ ਹੀ ਰੋਕੀ ਰੱਖਿਆ। ਗਿਆਰਾਂ ਵਜੇ ਤਕ ਉਹ ਉਥੇ ਹੀ ਰਹੇ। ਬਾਅਦ ਵਿਚ ਛੱਡ ਦਿੱਤੇ ਗਏ।

"ਸਾਨੂੰ ਇਥੇ ਕਿਉਂ ਰੋਕਿਆ ਗਿਆ ਹੈ ?"

"ਇੰਜ ਚਾਲਾਕੀ ਨਾਲ ਡਾਕਟਰ ਕਿਚਲੂ ਤੇ ਡਾਕਟਰ ਸਤਪਾਲ ਨੂੰ ਬਾਹਰ ਭੇਜ ਦੇਣਾ ਸਰਾਸਰ ਜ਼ਿਆਦਤੀ ਹੈ।"

"ਉਨ੍ਹਾਂ ਨੂੰ ਰਿਹਾਅ ਕਰੋ, ਨਹੀਂ ਤਾਂ ਅਸੀਂ ਸ਼ੋਰ ਮਚਾਂਵਾਂਗੇ।"

"ਇਹੋ ਜਿਹੀ ਹਕੂਮਤ ਜ਼ਿਆਦਾ ਦੇਰ  ਨਹੀਂ ਚੱਲੇਗੀ।

"ਜਲਦੀ ਦੱਸੋ, ਕਿਚਲੂ ਕਿਥੇ ਹੈ ?"

"ਸਾਨੂੰ ਵੀ ਕਿਚਲੂ ਤੇ ਸਤਪਾਲ ਕੋਲ ਭੇਜੋ।"

"ਸਾਡੀ ਸ਼ਰਾਫ਼ਤ ਦਾ ਨਾਜਾਇਜ਼ ਫਾਇਦਾ ਨਾ ਉਠਾਓ।"

"ਤੁਸੀਂ ਸਾਡੇ ਸਬਰ ਦਾ ਇਮਤਿਹਾਨ ਲੈ ਰਹੇ ਹੋ।"

"ਅਸੀਂ ਜਿੰਨੇ ਚੰਗੇ ਹਾਂ ਓਨੇ ਭੈੜੇ ਵੀ ਹੋ ਸਕਦੇ ਹਾਂ।"

"ਚੰਗਾ, ਜੇ ਤੁਸੀਂ ਇਹ ਢੰਗ ਅਪਣਾ ਲਿਐ ਤਾਂ ਅਸੀਂ ਵੀ ਹੁਣ ਆਪਣਾ ਢੰਗ ਬਦਲਾਂਗੇ।"

"ਤੁਸੀਂ ਇਹ ਚਾਲਾਕੀ ਕਿਉਂ ਕੀਤੀ ?"

"ਚੰਗਾ, ਚਾਲਾਕੀ ਤਾਂ ਚਾਲਾਕੀ ਸਹੀ।"

ਫਿਰ ਉਸੇ ਦਿਨ ਸਾਢੇ ਗਿਆਰਾਂ ਵਜੇ ਪਲੋਮਰ ਨੱਸਿਆ ਨੱਸਿਆ ਆਇਆ। ਉਸ ਨੇ ਖ਼ਬਰ ਦਿੱਤੀ ਕਿ ਐਚੀਸਨ ਪਾਰਕ ਵਿਚ ਬਹੁਤ ਸਾਰੀ ਭੀੜ ਜਮ੍ਹਾਂ ਹੋ ਰਹੀ ਸੀ। ਐਚੀਸਨ ਪਾਰਕ ਰੇਲਵੇ ਸਟੇਸ਼ਨ ਦੇ ਦੱਖਣ ਵੱਲ ਹੈ। ਪਲੋਮਰ ਨੇ ਇਹ ਵੀ ਦੱਸਿਆ ਕਿ ਲੋਕਾਂ ਦਾ ਇਰਾਦਾ ਰੇਲਵੇ ਲਾਈਨ ਨੂੰ ਪਾਰ ਕਰਨ ਦਾ ਜਾਪਦਾ ਸੀ।

ਰੇਲਵੇ ਲਾਈਨ ਨੂੰ ਪਾਰ ਕਰਨ ਦਾ ਇਰਾਦਾ। ਇਰਵਿੰਗ ਨੂੰ ਇਹ ਇਰਾਦਾ

ਕੁਝ ਖ਼ਤਰਨਾਕ ਜਾਪਿਆ। ਉਹ ਡਰ ਗਿਆ ਪਰ ਫਿਰ ਵੀ ਉਸ ਨੇ ਆਪਣੇ ਆਪ ਨੂੰ ਸੰਭਾਲਣ ਦੀ ਕੋਸ਼ਿਸ਼ ਕੀਤੀ। ਉਸ ਨੇ ਸਭ ਤੋਂ ਪਹਿਲਾਂ ਪਲੋਮਰ ਨੂੰ ਕੈਪਟਨ ਮੈਸੀ ਵਲ ਭੇਜਿਆ ਤਾਂ ਜੋ ਉਹ ਖ਼ਬਰਦਾਰ ਰਹੇ। ਤੇ ਉਸ ਨੇ ਆਪ ਛੇਤੀ ਨਾਲ ਟੈਲੀਫੋਨ ਚੁਕਿਆ। ਉਸ ਨੇ ਕਰਨਲ ਸਮਿਥ ਨਾਲ ਗੱਲ ਕਰਨੀ ਚਾਹੀ ਪਰ ਫ਼ੋਨ ਖਰਾਬ ਹੋਣ ਕਰਕੇ ਜਾਂ ਲਾਈਨ ਕੱਟੀ ਜਾਣ ਕਰਕੇ ਉਹ ਗੱਲ ਨਾ ਕਰ ਸਕਿਆ। ਉਸ ਦੀ ਘਬਰਾਹਟ ਹੋਰ ਵੀ ਵਧ ਗਈ। ਟੈਲੀਫੋਨ ਖ਼ਰਾਬ ਹੈ ? ਨਹੀਂ, ਕਿਸੇ ਨੇ ਲਾਈਨ ਕੱਟ ਦਿੱਤੀ ਹੈ। ਇਹ ਹੋਰ ਵੀ ਗੰਭੀਰ ਮਾਮਲਾ ਹੈ।

ਉਹ ਸੋਚ ਰਿਹਾ ਸੀ, ਤੇ ਛੇਤੀ ਹੀ ਕੋਈ ਹੋਰ ਕਦਮ ਚੁੱਕਣਾ ਚਾਹੁੰਦਾ ਸੀ। ਉਹ ਬਾਹਰ ਵਲ ਨਿਕਲ ਪਿਆ। ਹੋਰ ਉਸ ਕੋਲ ਕੋਈ ਚਾਰਾ ਨਹੀਂ ਸੀ। ਉਹ ਕਿਸੇ ਤਰ੍ਹਾਂ ਵੀ ਕਰਨਲ ਸਾਹਿਬ ਨੂੰ ਮਿਲਣਾ ਚਾਹੁੰਦਾ ਸੀ।

ਡਾਕਟਰ ਕਿਚਲੂ ਤੇ ਸਤਪਾਲ ਨੂੰ ਗ੍ਰਿਫ਼ਤਾਰ ਕਰਕੇ ਧਰਮਸਾਲਾ ਖੜਨ ਦੀ ਖ਼ਬਰ ਜੰਗਲ ਦੀ ਅੱਗ ਦੀ ਤਰ੍ਹਾਂ ਸਾਰੇ ਸ਼ਹਿਰ ਵਿਚ ਫੈਲ ਚੁੱਕੀ ਸੀ।



ਡਾ. ਸਤਪਾਲ

"ਸੁਣਿਆਂ ਜੇ, ਡਾਕਟਰ ਕਿਚਲੂ ਤੇ ਡਾਕਟਰ ਸਤਪਾਲ ਨੂੰ ਇਨ੍ਹਾਂ ਅੰਗਰੇਜ਼ਾਂ ਨੇ ਕਿਤੇ ਬਾਹਰ ਭੇਜ ਦਿਤੈ।"

"ਇਹ ਬੜੀ ਭਾਰੀ ਸਾਜ਼ਸ਼ ਹੈ।"

"ਹੋ ਸਕਦਾ ਹੈ, ਦੋਹਾਂ ਨੂੰ ਹੁਣ ਤਕ ਖ਼ਤਮ ਵੀ ਕਰ ਦਿੱਤਾ ਗਿਆ ਹੋਵੇ।"

"ਹੁਣ ਬਦਲੇ ਲਈ ਤਿਆਰ ਹੋ ਜਾਉ।"

"ਅੰਗਰੇਜ਼ੀ ਰਾਜ ਦੀ ਇੱਟ ਨਾਲ ਇੱਟ ਵਜਾ ਦਿਓ।"

"ਜੇ ਕਿਚਲੂ ਤੇ ਸਤਪਾਲ ਨੂੰ ਮਾਰ ਦਿੱਤਾ ਗਿਆ ਤਾਂ ਇਕ ਇਕ ਦੀ ਥਾਂ ਤੇ ਸੌ ਸੌ ਅੰਗਰੇਜ਼ ਮਾਰਾਂਗੇ।"

"ਹੁਣ ਸ਼ਹੀਦੀ ਦਾ ਵਕਤ ਆ ਗਿਆ ਹੈ।"

"ਵਤਨ ਦੀ ਸ਼ਮ੍ਹਾ ਉਤੇ ਸੜ ਮਰਨ ਦਾ ਵਕਤ ਆ ਗਿਆ ਹੈ।"

"ਅਸੀਂ ਜਾਨ ਤਕ ਕੁਰਬਾਨ ਕਰ ਦਿਆਂਗੇ।"

ਦੁਕਾਨਾਂ ਬੰਦ ਹੋ ਰਹੀਆਂ ਸਨ। ਦਹਿਸ਼ਤ ਵਧਦੀ ਜਾ ਰਹੀ ਸੀ। ਪਹਿਲਾਂ ਇਕ ਬਾਜ਼ਾਰ ਵਿਚ, ਫਿਰ ਦੂਜੇ ਬਾਜ਼ਾਰ ਵਿਚ, ਕੰਮ ਕਾਰ ਬੰਦ ਹੁੰਦਾ ਜਾ ਰਿਹਾ ਸੀ। ਸਭ ਦੁਕਾਨਦਾਰ ਇਕ ਦੂਜੇ ਨੂੰ ਕਹਿ ਰਹੇ ਸਨ : "ਛੇਤੀ ਨਾਲ ਦੁਕਾਨ ਬੰਦ ਕਰ ਦਿਉ, ਬੜਾ ਭਾਰੀ ਖ਼ਤਰਾ ਹੈ।"

ਸੂਰਜ ਸਿਰ ਉਤੇ ਆ ਗਿਆ ਹੈ। ਸਾਰੇ ਖ਼ਾਮੋਸ਼ ਨਜ਼ਰਾਂ ਨਾਲ ਇਕ ਦੂਜੇ ਨੂੰ ਕੁਝ ਕਹਿ ਰਹੇ ਸਨ। ਇਕ ਅੱਗ ਜਿਹੀ ਹਰ ਇਕ ਦੀਆਂ ਅੱਖਾਂ ਵਿਚ ਬਲ ਰਹੀ ਜਾਪਦੀ ਸੀ। ਇਕ ਗੁੱਸਾ, ਇਕ ਜੋਸ਼ ਹਰ ਇਕ ਦੇ ਚਿਹਰੇ ਤੇ ਨਜ਼ਰ ਆ ਰਿਹਾ ਸੀ। ਸਭ ਇਹੋ ਗੱਲਾਂ ਕਰ ਰਹੇ ਸਨ :

"ਅਸੀਂ ਇਸ ਡਿਪਟੀ ਕਮਿਸ਼ਨਰ ਨੂੰ ਸਬਕ ਸਿਖਾ ਦਿਆਂਗੇ।"

"ਜਵਾਬ ਦੇਣਾ ਪਏਗਾ ਉਸ ਨੂੰ।"

"ਜਾਏਗਾ ਕਿਥੇ ?"

ਮੀਊਂਸਪਲ ਇੰਜੀਨੀਅਰ ਮਿਸਟਰ ਜਾਰਮੈਨ ਭੀੜ ਨੂੰ ਚੀਰਦਾ ਹੋਇਆ ਅੱਗੇ ਵਧਿਆ। ਉਹ ਛੇਤੀ ਛੇਤੀ ਅੱਗੇ ਵਧ ਰਿਹਾ ਸੀ ਤੇ ਨਾਲ ਨਾਲ ਲੋਕਾਂ ਦੀਆਂ ਗੱਲਾਂ ਵੀ ਸੁਣਦਾ ਜਾ ਰਿਹਾ ਸੀ। ਗੱਲਾਂ ਸੁਣ ਕੇ ਉਸ ਨੂੰ ਡਰ ਵੀ ਲੱਗ ਰਿਹਾ ਸੀ। ਜੋਸ਼ ਵਿਚ ਆਏ ਲੋਕ ਉਸ ਨੂੰ ਫੜ ਕੇ ਮਾਰ ਵੀ ਸਕਦੇ ਸਨ। ਇਸੇ ਲਈ ਉਹ ਛੇਤੀ ਤੋਂ ਛੇਤੀ ਘਰ ਪਹੁੰਚ ਜਾਣਾ ਚਾਹੁੰਦਾ ਸੀ।

ਲੋਕਾਂ ਦੇ ਹੱਥਾਂ ਵਿਚ ਡਾਂਗਾਂ ਸਨ। ਇਨ੍ਹਾਂ ਡਾਂਗਾਂ ਨੂੰ ਉਹ ਜ਼ੋਰ ਜ਼ੋਰ ਦੀ ਸੜਕ ਤੇ ਮਾਰ ਰਹੇ ਸਨ। ਉਨ੍ਹਾਂ ਦੀਆਂ ਇਹ ਹਰਕਤਾਂ ਸਾਫ ਦੱਸ ਰਹੀਆਂ ਸਨ ਕਿ ਅੱਜ ਉਹ ਇਨ੍ਹਾਂ ਡਾਂਗਾਂ ਨਾਲ ਸਾਰੇ ਸ਼ਹਿਰ ਦੇ ਅੰਗਰੇਜ਼ਾਂ ਨੂੰ ਮਾਰ ਮੁਕਾਣਗੇ। ਪਰ ਉਹ ਭੋਲੇ ਇਹ ਨਹੀਂ ਸਨ ਜਾਣਦੇ ਕਿ ਉਨ੍ਹਾਂ ਦੀ ਟੱਕਰ ਕਿਸੇ ਪਿੰਡ ਦੇ ਵਿਰੋਧੀ ਧੜੇ ਨਾਲ ਨਹੀਂ, ਅੰਗਰੇਜ਼ਾਂ ਨਾਲ ਸੀ, ਜੋ ਡਾਂਗਾਂ ਨਾਲ ਮਰਨ ਵਾਲੇ ਨਹੀਂ, ਜਿਨ੍ਹਾਂ ਕੋਲ ਬੰਦੂਕਾਂ ਸਨ, ਮਸ਼ੀਨਗੰਨਾਂ ਸਨ। ਬੈਕਟ ਬੜੀ ਜੁਰੱਅਤ ਨਾਲ ਅੱਗੇ ਵਧਿਆ ਤੇ ਉਸ ਨੇ ਲੋਕਾਂ ਨੂੰ ਆਖਿਆ ਕਿ ਉਹ ਹੋਰ ਅੱਗੇ ਵਧਣ ਦੀ ਕੋਸ਼ਿਸ਼ ਨਾ ਕਰਨ। ਬੈਕਟ ਦੀ ਗੱਲ ਨੂੰ ਕਿਸੇ ਨੇ ਨਾ ਸੁਣਿਆ। ਸਗੋਂ ਇਸ

ਤਰ੍ਹਾਂ ਦੀਆਂ ਆਵਾਜ਼ਾਂ ਬੁਲੰਦ ਹੋਈਆਂ :

"ਵੱਡਾ ਆਇਐ ਸਾਨੂੰ ਰੋਕਣ ਵਾਲਾ।"

"ਅਸੀਂ ਤੈਨੂੰ ਕੀ ਸਮਝਦੇ ਹਾਂ।"

"ਸਾਨੂੰ ਇਹ ਦੱਸੋ ਕਿ ਡਾਕਟਰ ਕਿਚਲੂ ਤੇ ਸਤਪਾਲ ਕਿਥੇ ਹਨ ?"

"ਹੁਣ ਕੌਣ ਰੁਕਦੈ।"

ਬੈਕਟ ਪਿਛੇ ਹਟ ਗਿਆ। ਉਸ ਦੀ ਕੋਈ ਪੇਸ਼ ਨਹੀਂ ਸੀ ਜਾ ਰਹੀ। ਉਹ ਡਰ ਰਿਹਾ ਸੀ ਕਿ ਕਿਤੇ ਉਸ ਉਤੇ ਹੀ ਨਾ ਹਮਲਾ ਹੋ ਜਾਏ। ਉਸ ਨੇ ਬਥੇਰੀਆਂ ਦੂਰੋਂ ਦੂਰੋਂ ਧਮਕੀਆਂ ਦਿੱਤੀਆਂ, ਲੋਕਾਂ ਦੀ ਭੀੜ ਨੂੰ ਡਰਾਣ ਦੀ ਕੋਸ਼ਿਸ਼ ਵੀ ਕੀਤੀ ਪਰ ਕੋਈ ਅਸਰ ਨਾ ਹੋਇਆ।

ਇਰਵਿੰਗ ਵੀ ਆ ਗਿਆ। ਲੋਕਾਂ ਦੀ ਭੀੜ ਹੋਰ ਵਧ ਗਈ। ਕੈਪਟਨ ਮੈਸੀ ਪੁੱਜ ਗਿਆ। ਉਸ ਦੇ ਹੁਕਮ ਨਾਲ ਲੈਫਟੀਨੈਂਟ ਡਿਕੀ ਨੂੰ ਸੰਭਾਲਣ ਦੀ ਕੋਸ਼ਸ਼ ਕੀਤੀ। ਨਾ ਇਰਵਿੰਗ ਕੁਝ ਕਰ ਸਕਿਆ ਤੇ ਨਾ ਕੈਪਟਨ ਮੈਸੀ। ਬਸ ਡਿਕੀ ਰਹਿ ਗਿਆ ਤੇ ਉਸ ਦੇ ਨਾਲ ਛੇ ਫੌਜੀ ... ਤਿੰਨ ਅੰਗਰੇਜ਼ ਤੇ ਤਿੰਨ ਹਿੰਦੁਸਤਾਨੀ। ਇੱਟਾਂ ਪੱਥਰ ਵਸ ਰਹੇ ਸਨ। ਸ਼ੋਰ ਵਧ ਰਿਹਾ ਸੀ। ਆਵਾਜ਼ਾਂ ਕੱਸੀਆਂ ਜਾ ਰਹੀਆਂ ਸਨ। ਨਾਅਰੇ ਲਗ ਰਹੇ ਸਨ। ਤੇ ਧੁੱਪ ਉਸੇ ਤਰ੍ਹਾਂ ਤੇਜ਼, ਹੋਰ ਤੇਜ਼ ਹੁੰਦੀ ਜਾ ਰਹੀ ਸੀ। ਲੋਕਾਂ ਦੇ ਸਰੀਰ ਤਪ ਰਹੇ ਸਨ, ਦਿਮਾਗ ਤਪ ਰਹੇ ਸਨ, ਦਿਲ ਤਪ ਰਹੇ ਸਨ।

ਘੋੜੇ ਤੇ ਸਵਾਰ ਇਕ ਹੋਰ ਅਸਿਸਟੈਂਟ ਕਮਿਸ਼ਨਰ ਮਿਸਟਰ ਕੌਨਰ ਕੋਤਵਾਲੀ ਵੱਲ ਜਾਂਦਾ ਹੋਇਆ ਰਸਤੇ ਵਿਚ ਰੁਕਿਆ। ਡਿਕੀ ਨੇ ਉੱਚੀ ਆਵਾਜ਼ ਵਿਚ ਉਸ ਨੂੰ ਬੁਲਾਇਆ ਤੇ ਆਖਿਆ ਕਿ ਛੇਤੀ ਨਾਲ ਕੁਝ ਬੰਦੇ ਭੇਜੇ।

"ਬੰਦਿਆਂ ਦੇ ਪਹੁੰਚਣ ਤਕ ਇਹ ਭੀੜ ਸਿਵਲ ਲਾਈਨਜ਼ ਤਕ ਚਲੀ ਜਾਵੇਗੀ।" ਕੌਨਰ ਨੇ ਕਿਹਾ।

"ਫਿਰ ਕੀ ਕੀਤਾ ਜਾਏ ?" ਡਿਕੀ ਨੇ ਪੁੱਛਿਆ।

"ਕੁਝ ਵੀ।"

"ਕੀ ?"

"ਫਾਇਰ।"

"ਫਾਇਰ" ਸ਼ਬਦ ਸੁਣਦਿਆਂ ਹੀ ਇਕਦਮ ਅੰਗਰੇਜ਼ ਸਿਪਾਹੀਆਂ ਨੇ ਫ਼ਾਇਰ ਕਰ ਦਿੱਤੇ।

ਠਾਹ ਠਾਹ ਠਾਹ। ਗੋਲੀਆਂ ਚਲੀਆਂ। ਹਫ਼ੜਾ-ਦਫ਼ੜੀ ਪੈ ਗਈ। ਆਵਾਜ਼ਾਂ ਹੋਰ ਉੱਚੀਆਂ ਹੋ ਗਈਆਂ। ਸ਼ੋਰ ਹੋਰ ਵਧ ਗਿਆ। ਨਾਅਰੇ ਅਜੇ ਵੀ ਬੁਲੰਦ ਹੋ ਰਹੇ ਸਨ। ਲੋਕ ਹਾਲਾਂ ਵੀ ਉਸੇ ਤਰ੍ਹਾਂ ਜਮ੍ਹਾਂ ਹਨ। ਖਿੰਡੇ ਪੁੰਡੇ ਨਹੀਂ ਸਨ। ਕਿਸ ਤਰ੍ਹਾਂ ਦੇ ਲੋਕ ਸਨ। ਮਰਨ ਤੋਂ ਜ਼ਰਾ ਨਹੀਂ ਡਰਦੇ ਸਨ।

ਉਸ ਵੇਲੇ ਬਾਰਾਂ ਵੱਜ ਕੇ ਪੰਜਤਾਲੀ ਮਿੰਟ ਹੋਏ ਸਨ। ਲੋਕ ਅੰਗਰੇਜ਼ ਫ਼ੌਜੀਆਂ, ਡਿੱਕੀ ਤੇ ਕੌਨਰ ਤੇ ਹਮਲਾ ਕਰਨਾ ਚਾਹੁੰਦੇ ਸਨ ਪਰ ਉਨ੍ਹਾਂ ਦੇ ਲੀਡਰ ਉਨ੍ਹਾਂ ਨੂੰ ਰੋਕ ਰਹੇ ਸਨ। ਉਹ ਲੀਡਰਾਂ ਦੇ ਹੁਕਮ ਦੀ ਤਾਮੀਲ ਕਰ ਰਹੇ ਸਨ। ਇਕ ਵੀ ਬੰਦਾ ਆਪਣੀ ਮਰਜ਼ੀ ਨਹੀਂ ਸੀ ਕਰ ਰਿਹਾ। ਗੋਲੀਆਂ ਚੱਲਣ ਤੋਂ ਬਾਅਦ ਵੀ ਭੀੜ

ਕਾਬੂ ਵਿਚ ਰਹੀ। ਡਿੱਕੀ ਤੇ ਕੈਨਰ ਹੈਰਾਨ ਸਨ।

ਤੇ ਜਦ ਇਕ ਵੱਜਿਆ, ਪਲੋਮਰ ਚੌਵੀ ਪੋਲੀਸ ਸਿਪਾਹੀਆਂ ਤੇ ਸੱਤ ਘੋੜ-ਸਵਾਰ ਪੋਲੀਸ ਅਫ਼ਸਰਾਂ ਸਮੇਤ ਪੁੱਜਾ। ਜ਼ਖ਼ਮੀ ਹਾਲਾਂ ਸੜਕ ਤੇ ਹੀ ਪਏ ਹੋਏ ਸਨ। ਮਰਨ ਵਾਲਿਆਂ ਦੀਆਂ ਲਾਸ਼ਾਂ ਵੀ ਉਸੇ ਤਰ੍ਹਾਂ ਸੜਕ ਤੇ ਪਈਆਂ ਹੋਈਆਂ ਸਨ। ਲੋਕ ਜ਼ਖ਼ਮੀਆਂ ਤੇ ਲਾਸ਼ਾਂ ਦੀ ਜ਼ਰਾ ਪਰਵਾਹ ਨਾ ਕਰਦੇ ਹੋਏ ਜੋਸ਼ ਵਿਚ ਨਾਅਰੇ ਲਾ ਰਹੇ ਸਨ ਤੇ ਅੱਗੇ ਵਧ ਰਹੇ ਸਨ। ਅੰਗਰੇਜ਼ ਫੌਜੀ ਅਫ਼ਸਰ ਪਿੱਛੇ ਹਟ ਰਹੇ ਸਨ। ਪਲੋਮਰ ਨੇ ਪੋਲੀਸ ਨੂੰ ਪੋਜ਼ੀਸ਼ਨ ਲੈਣ ਦਾ ਹੁਕਮ ਦਿੱਤਾ। ਉਸ ਸਭ ਤਿਆਰ ਹੋ ਗਏ। ਹੁਣ ਲੋਕਾਂ ਦੀ ਭੀੜ ਪੋਲੀਸ ਤੋਂ ਸਿਰਫ ਚਾਲੀ ਪੰਜਾਹ ਗਜ਼ਾਂ ਦੇ ਫਾਸਲੇ ਤੇ ਸੀ। ਪਲੋਮਰ ਗੁੱਸੇ ਵਿਚ ਹਜੂਮ ਵੱਲ ਵੇਖ ਰਿਹਾ ਸੀ ਤੇ ਹਜੂਮ ਵੀ ਪਲੋਮਰ ਨੂੰ ਵੇਖ ਕੇ ਹੋਰ ਜੋਸ਼ ਵਿਚ ਆ ਗਿਆ ਸੀ। ਪੋਲੀਸ ਭੀੜ ਨੂੰ ਅੱਗੇ ਵਧਣੋਂ ਰੋਕਣਾ ਚਾਹੁੰਦੀ ਸੀ ਤੇ ਭੀੜ ਅੱਗੇ ਵਧਣ ਦੀ ਕੋਸ਼ਿਸ਼ ਕਰ ਰਹੀ ਸੀ। ਇਉਂ ਲੱਗਦਾ ਸੀ ਕਿ ਅਜੇ ਹੋਰ ਗੋਲੀਆਂ ਚੱਲਣਗੀਆਂ। ਅਜੇ ਹੋਰ ਝੜਪ ਹੋਏਗੀ। ਅਜੇ ਹੋਰ ਲੋਕ ਜ਼ਖ਼ਮੀ ਹੋਣਗੇ। ਤੇ ਵਿਚਾਰੇ ਕਈ ਮੌਤ ਦੀ ਗੋਦ ਵਿਚ ਸੌਣਗੇ।

ਇਸ ਖ਼ਤਰਨਾਕ ਮੌਕੇ ਤੇ ਕੁਝ ਬਾਰ ਦੇ ਮੈਂਬਰਾਂ ਨੇ ਪਲੋਮਰ ਨਾਲ ਗੱਲ ਕਰਨੀ ਚਾਹੀ। ਪਲੋਮਰ ਨੇ ਆਗਿਆ ਦੇ ਦਿੱਤੀ। ਉਨ੍ਹਾਂ ਨੇ ਇਸ ਸਥਿਤੀ ਵਿਚ ਆਪਣੇ ਸਹਿਯੋਗ ਦੀ ਪੇਸ਼ਕਸ਼ ਕੀਤੀ। ਪਲੋਮਰ ਨੇ ਉਨ੍ਹਾਂ ਨੂੰ ਕਿਹਾ ਕਿ ਕੁਝ ਬੰਦੇ ਇਥੋਂ ਦੇ ਲੋਕਾਂ ਨੂੰ ਸਮਝਾਣ ਤੇ ਕੁਝ ਰੇਲਵੇ ਸਟੇਸ਼ਨ ਵੱਲ ਜਾਣ ਜਿਥੇ ਇਸੇ ਤਰ੍ਹਾਂ ਲੋਕ ਜਮ੍ਹਾਂ ਹੋ ਰਹੇ ਹਨ। ਦੋ ਬੈਰਿਸਟਰ ਸਲਾਰੀਆ ਤੇ ਮਕਬੂਲ ਮਹਿਮੂਦ ਉਸ ਥਾਂ ਤੇ ਰੁਕ ਗਏ। ਉਹ ਪੋਲੀਸ ਤੇ ਲੋਕਾਂ ਦੀ ਭੀੜ ਦੇ ਵਿਚਕਾਰ ਖੜੇ ਸਨ। ਪੋਲੀਸ ਨੂੰ ਕਹਿ ਰਹੇ ਸਨ ਕਿ ਉਹ ਫ਼ਾਇਰ ਨਾ ਕਰਨ। ਤੇ ਲੋਕਾਂ ਨੂੰ ਸਮਝਾ ਰਹੇ ਸਨ ਕਿ ਉਹ ਅੱਗੇ ਨਾ ਵਧਣ। ਉਨ੍ਹਾਂ ਬੈਰਿਸਟਰਾਂ ਦੀ ਬੜੀ ਬੁਰੀ ਹਾਲਤ ਸੀ। ਜਦ ਉਹ ਲੋਕਾਂ ਨੂੰ ਅੱਗੇ ਵਧਣੋਂ ਰੋਕਦੇ ਸਨ ਤਾਂ ਲੋਕ ਹੋਰ ਜੋਸ਼ ਵਿਚ ਆ ਜਾਂਦੇ ਸਨ :

"ਤੁਸੀਂ ਅੰਗਰੇਜ਼ਾਂ ਦੇ ਪਿੱਠੂ ਹੋ।"

"ਤੁਸੀਂ ਉਨ੍ਹਾਂ ਨਾਲ ਰਲੇ ਹੋਏ ਹੋ।"

"ਤੁਸੀਂ ਸਾਰੇ ਰਾਹ ਵਿਚੋਂ ਹਟ ਜਾਓ।"

"ਅੰਗਰੇਜ਼ਾਂ ਨਾਲ ਰਲ ਕੇ ਤੁਸੀਂ ਸਾਨੂੰ ਮਰਵਾਣਾ ਚਾਹੁੰਦੇ ਹੋ।"

"ਅਸੀਂ ਤੁਹਾਡੀਆਂ ਗੱਲਾਂ ਵਿਚ ਆਉਣ ਵਾਲੇ ਨਹੀਂ।"

ਬੈਰਿਸਟਰ ਲੋਕਾਂ ਨੂੰ ਕੁਝ ਪਿੱਛੇ ਕਰਨ ਵਿਚ ਕਾਮਯਾਬ ਹੋ ਗਏ ਤੇ ਉਨ੍ਹਾਂ ਨੂੰ ਟੈਲੀਗਰਾਫ਼ ਆਫਿਸ ਤੱਕ ਲੈ ਗਏ। ਪਰ ਇਸ ਨਾਲ ਲੋਕਾਂ ਦੀ ਗਿਣਤੀ ਵਿਚ ਕੋਈ ਫ਼ਰਕ ਨਹੀਂ ਸੀ ਪਿਆ। ਸਗੋਂ ਭੀੜ ਵੱਧ ਰਹੀ ਸੀ।

ਬਹੁਤ ਸਾਰੇ ਲੋਕ ਹਾਲ ਬਾਜ਼ਾਰ ਵਿਚ ਇਕੋ ਥਾਂ ਤੇ ਖੜੇ ਸਨ। ਨਾ ਉਹ ਅੱਗੇ ਵੱਧਦੇ ਸਨ ਤੇ ਨਾ ਪਿੱਛੇ ਹਟਦੇ ਸਨ। ਇਉਂ ਜਾਪਦਾ ਸੀ ਜਿਵੇਂ ਉਹ ਕੁਝ ਕਰਨ ਲਈ ਤਿਆਰ ਸਨ। ਬਸ ਉਨ੍ਹਾਂ ਨੂੰ ਇਸ਼ਾਰੇ ਦੀ ਉਡੀਕ ਹੀ ਸੀ। ਉਹ ਇਸ਼ਾਰਾ ਚਾਹੁੰਦੇ ਸਨ। ਕਿਸ ਦਾ ? ਇਹ ਸ਼ਾਇਦ ਉਨ੍ਹਾਂ ਨੂੰ ਵੀ ਨਹੀਂ ਸੀ ਪਤਾ। ਉਹ ਬਸ ਉਡੀਕ ਰਹੇ ਸਨ। ਬੜੀ ਬੇਸਬਰੀ ਨਾਲ ਉਡੀਕ ਰਹੇ ਸਨ। ਆਪਸ ਵਿਚ ਜੁੜੇ

ਹੋਏ, ਇਕ ਦੂਜੇ ਨਾਲ ਘਸਰ ਰਹੇ, ਪਸੀਨੋ ਪਸੀਨਾ ਹੋਏ ਲੋਕ ਨਾ ਜਾਣੇ ਕਿਸ ਦੀ ਉਡੀਕ ਕਰ ਰਹੇ ਸਨ। ਕਦੀ ਹੌਲੀ ਹੌਲੀ ਆਪਸ ਵਿਚ ਕੋਈ ਗੱਲ ਕਰ ਲੈਂਦੇ ਸਨ ਤੇ ਕਦੀ ਬਿਲਕੁਲ ਖ਼ਾਮੋਸ਼ ਹੋ ਜਾਂਦੇ ਸਨ।

ਇਸੇ ਤਰ੍ਹਾਂ ਐਚੀਸਨ ਪਾਰਕ ਵਿਚ ਤੀਹ ਪੈਂਤੀ ਹਜ਼ਾਰ ਆਦਮੀ ਪੁੱਜ ਚੁੱਕੇ ਸਨ। ਉਨ੍ਹਾਂ ਦੇ ਚਿਹਰਿਆਂ ਤੋਂ ਵੀ ਇਉਂ ਲਗਦਾ ਸੀ ਜਿਵੇਂ ਉਹ ਬੜੇ ਖ਼ਤਰਨਾਕ ਇਰਾਦੇ ਨਾਲ ਜਮ੍ਹਾਂ ਹੋਏ ਹੋਏ ਸਨ, ਜਿਵੇਂ ਉਹ ਇਸ਼ਾਰਾ ਹੋਣ ਤੇ ਹੇਠਲੀ ਉਤੇ ਤੇ ਉਤਲੀ ਹੇਠਾਂ ਕਰ ਦੇਣਗੇ। ਇਸ ਤੀਹ ਪੈਂਤੀ ਹਜ਼ਾਰ ਦੇ ਹਜੂਮ ਨੂੰ ਇਹ ਪਤਾ ਸੀ ਕਿ ਸ਼ਹਿਰ ਦੇ ਕਿਸੇ ਹਿੱਸੇ ਵਿਚ ਜ਼ਰੂਰ ਕੁਝ ਹੋਇਆ ਸੀ। ਉਨ੍ਹਾਂ ਨੇ ਗੋਲੀਆਂ ਦੀਆਂ ਆਵਾਜ਼ਾਂ ਵੀ ਸੁਣੀਆਂ ਸਨ। ਉਹ ਇਹ ਵੀ ਜਾਣਦੇ ਸਨ ਕਿ ਜੋ ਕੁਝ ਸ਼ਹਿਰ ਦੇ ਕਿਸੇ ਹੋਰ ਹਿੱਸੇ ਵਿਚ ਹੋ ਚੁੱਕਾ ਸੀ, ਹੁਣ ਇਥੇ ਵੀ ਹੋਣ ਵਾਲਾ ਸੀ। ਉਹ ਤਿਆਰ ਸਨ, ਬਿਲਕੁਲ ਤਿਆਰ। ਫਿਰ ਕੁਝ ਮਿੰਟਾਂ ਪਿਛੋਂ ਉਨ੍ਹਾਂ ਨੂੰ ਖ਼ਬਰ ਪੁੱਜ ਗਈ ਕਿ ਹਾਲ ਬਰਿਜ ਤੇ ਹਿੰਦੁਸਤਾਨੀਆਂ ਉਪਰ ਗੋਲੀਆਂ ਚਲਾਈਆਂ ਗਈਆਂ ਸਨ, ਕਈ ਹਿੰਦੁਸਤਾਨੀਆਂ ਦੀਆਂ ਲਾਸ਼ਾਂ ਉਥੇ ਸੜਕ ਤੇ ਪਈਆਂ ਸਨ। ਇਸ ਖ਼ਬਰ ਤੋਂ ਪਿਛੋਂ ਲੋਕਾਂ ਦਾ ਜੋਸ਼ ਹੋਰ ਵਧ ਗਿਆ। ਉਨ੍ਹਾਂ ਨੇ ਮਰਨ ਮਾਰਨ ਦਾ ਪੱਕਾ ਇਰਾਦਾ ਬਣਾ ਲਿਆ।

ਹਾਲ ਗੇਟ ਬਰਿਜ ਤੇ ਸਥਿਤੀ ਪਹਿਲਾਂ ਵਾਂਗ ਹੀ ਸੀ ਸਗੋਂ ਪਹਿਲਾਂ ਤੋਂ ਵੀ ਵੱਧ ਖ਼ਤਰਨਾਕ। ਇਰਵਿੰਗ ਤੇ ਪਲੋਮਰ ਵਾਪਸ ਆ ਗਏ ਤੇ ਉਨ੍ਹਾਂ ਨਾਲ ਇਨਫੈਂਟਰੀ ਵੀ ਪੁੱਜ ਗਈ। ਸਲਾਰੀਆ ਤੇ ਮਕਬੂਲ ਲੋਕਾਂ ਨੂੰ ਅੱਗੇ ਵਧਣੋਂ ਰੋਕਣ ਵਿਚ ਨਾਕਾਮ ਹੋ ਗਏ ਸਨ। ਲੋਕ ਫਿਰ ਅੱਗੇ ਵਧ ਆਏ ਸਨ ਤੇ ਵਿਚਾਰੇ ਬੈਰਿਸਟਰ ਪੋਲੀਸ ਤੇ ਲੋਕਾਂ ਦੇ ਵਿਚਕਾਰ ਬੜੀ ਬੁਰੀ ਤਰ੍ਹਾਂ ਪਿਸ ਰਹੇ ਸਨ। ਉਨ੍ਹਾਂ ਦੇ ਕੱਪੜੇ ਫਟ ਗਏ ਸਨ। ਮਕਬੂਲ ਮਹਿਮੂਦ ਦੇ ਸਿਰ ਤੋਂ ਪਗੜੀ ਤੇ ਕੁਲਾ ਪਤਾ ਨਹੀਂ ਕਿਥੇ ਪੁੱਜ ਗਏ ਸਨ। ਪਰ ਦੋਵੇਂ ਬੈਰਿਸਟਰ ਅਜੇ ਵੀ ਘਬਰਾਏ ਨਹੀਂ ਸਨ। ਆਪਣੇ ਕੰਮ ਵਿਚ ਜੁੱਟੇ ਹੋਏ ਸਨ। ਲੋਕ ਹੁਣ ਅੱਗੇ ਨਾਲੋਂ ਵੱਧ ਵਿਗੜ ਚੁੱਕੇ ਸਨ। ਇਰਵਿੰਗ ਘੋੜੇ ਤੇ ਸਵਾਰ ਸੀ। ਉਸ ਨੇ ਅੱਗੇ ਵਧ ਕੇ ਲੋਕਾਂ ਨੂੰ ਆਖਿਆ : ਅੱਗੇ ਵਧਣੋਂ ਰੁਕ ਜਾਓ, ਨਹੀਂ ਤਾਂ ਇਨਫੈਂਟਰੀ ਆਪਣਾ ਕੰਮ ਸ਼ੁਰੂ ਕਰ ਦਏਗੀ।

"ਅਸੀਂ ਗੋਲੀਆਂ ਤੋਂ ਨਹੀਂ ਘਬਰਾਂਦੇ।"

"ਅਸੀਂ ਮੌਤ ਤੋਂ ਨਹੀਂ ਡਰਦੇ।"

"ਇਹ ਧਮਕੀਆਂ ਕਿਸੇ ਹੋਰ ਨੂੰ ਦਿਉ।"

ਭੀੜ ਵਿਚੋਂ ਇਹ ਆਵਾਜ਼ਾਂ ਆਈਆਂ। ਹੁਣ ਪਲੋਮਰ ਵੀ ਇਰਵਿੰਗ ਨਾਲ ਆ ਰਲਿਆ। ਉਸ ਨੇ ਵੀ ਭੀੜ ਨੂੰ ਸੰਬੋਧਨ ਕੀਤਾ ਤੇ ਫਿਰ ਉਸ ਤੋਂ ਪਿਛੋਂ ਸਲਾਹਿਆ ਤੇ ਮਕਬੂਲ ਮਹਿਮੂਦ ਨੇ ਵੀ ਮੁੜ ਲੋਕਾਂ ਨੂੰ ਸਮਝਾਣ ਦੀ ਕੋਸ਼ਿਸ਼ ਕੀਤੀ ਪਰ ਲੋਕ ਇਸ ਵੇਲੇ ਕੋਈ ਵੀ ਗੱਲ ਸੁਣਨ ਨੂੰ ਤਿਆਰ ਨਹੀਂ ਸਨ। ਉਹ ਕਿਸੇ ਤਰ੍ਹਾਂ ਦੀ ਵੀ ਦਲੀਲ ਨੂੰ ਸਮਝਣ ਤੋਂ ਇਨਕਾਰੀ ਸਨ। ਅੰਗਰੇਜ਼ ਅਫਸਰਾਂ ਦੇ ਘੋੜੇ ਇਧਰ ਉਧਰ ਭੁੜਕ ਰਹੇ ਸਨ। ਰੋੜੇ ਪੱਥਰ ਸੁੱਟੇ ਜਾ ਰਹੇ ਸਨ। ਨਾਅਰੇ ਲਗ ਰਹੇ ਸਨ। ਪਿੱਛੋਂ ਹੋਰ ਲੋਕ ਇਨ੍ਹਾਂ ਵਿਚ ਸ਼ਾਮਲ ਹੋ ਰਹੇ ਸਨ। ਸਥਿਤੀ ਹੋਰ

ਗੰਭੀਰ ਹੁੰਦੀ ਜਾ ਰਹੀ ਸੀ।

ਗਰਮੀ ਵਿਚ ਸੜਕ ਤਪ ਰਹੀ ਸੀ। ਪਸੀਨੇ ਨਾਲ ਕੱਪੜੇ ਨੁੱਚੜ ਰਹੇ ਸਨ। ਸਥਿਤੀ ਮਿੰਟ ਮਿੰਟ ਵਿਚ ਹੋਰ ਵਿਗੜਦੀ ਜਾ ਰਹੀ ਸੀ। ਦੋਹਾਂ ਪਾਸਿਆਂ ਦੇ ਲੋਕਾਂ ਦੇ ਦਿਲ ਦਹਿਲ ਰਹੇ ਸਨ, ਘਬਰਾਹਟ ਵਧ ਰਹੀ ਸੀ। ਜ਼ਖ਼ਮੀਆਂ ਨੂੰ ਅਜੇ ਤਕ ਕਿਸੇ ਨੇ ਨਹੀਂ ਸੀ ਸਾਂਭਿਆ। ਲਾਸ਼ਾਂ ਪੈਰਾਂ ਹੇਠ ਲਤਾੜੀਆਂ ਜਾ ਰਹੀਆਂ ਸਨ। ਸੜਕ ਖ਼ੂਨ ਨਾਲ ਭਰੀ ਹੋਈ ਸੀ। ਪਸੀਨੇ ਦੀ ਬਦਬੂ ਫੈਲ ਰਹੀ ਸੀ। ਸੂਰਜ ਸਿਰ ਤੇ ਆਪਣੇ ਪੂਰੇ ਜ਼ੋਰ ਨਾਲ ਚਮਕ ਰਿਹਾ ਸੀ।

ਐਨ. ਸੀ. ਓ. ਨੇ ਹੁਕਮ ਦਿੱਤਾ ਤੇ ਗੋਲੀਆਂ ਚਲਣੀਆਂ ਸ਼ੁਰੂ ਹੋ ਗਈਆਂ। ਹਫੜਾ-ਦਫੜੀ ਮਚ ਗਈ। ਨਾਅਰੇ। ਗਾਲ੍ਹਾਂ। ਜ਼ਖ਼ਮੀ। ਲਾਸ਼ਾਂ। ਸੂਰਜ ਦੀ ਤਪਸ਼। ਖ਼ੂੰਨ। ਸੜਕ। ਬਦਬੂ। ਸ਼ੋਰ। ਬੰਦੂਕਾਂ। ਮੌਤ ਦਾ ਰਾਜ। ਅਤਿਆਚਾਰ। ਅੰਗਰੇਜ਼। ਹਿੰਦੁਸਤਾਨੀ।

ਇਸ ਤੋਂ ਪਿਛੋਂ ਕੀ ਹੋਇਆ ? ਸਾਰੇ ਸ਼ਹਿਰ ਦੇ ਲੋਕਾਂ ... ਹਿੰਦੂਆਂ, ਸਿੱਖਾਂ, ਮੁਸਲਮਾਨਾਂ ਨੇ ਰਲ ਕੇ ਬਗਾਵਤ ਕਰ ਦਿੱਤੀ। ਘਰਾਂ ਨੂੰ ਛੱਡ ਕੇ ਬਾਜ਼ਾਰਾਂ ਵਿਚ ਆ ਗਏ। ਜਾਨਾਂ ਤਲੀ ਤੇ ਰੱਖ ਲਈਆਂ। ਮਰਨ ਲਈ ਤਿਆਰ ਹੋ ਗਏ। ਅੰਗਰੇਜ਼ ਅਜੇ ਵੀ ਆਕੜ ਵਿਚ ਸਨ। ਹਾਲਾਂ ਵੀ ਉਹ ਹਿੰਦੁਸਤਾਨੀਆਂ ਦੀ ਹੈਸੀਅਤ ਆਪਣੇ ਨੌਕਰਾਂ ਚਾਕਰਾਂ ਦੇ ਬਰਾਬਰ ਹੀ ਸਮਝਦੇ ਸਨ। ਤੇ ਹਿੰਦੁਸਤਾਨੀ ਜਾਗ ਚੁੱਕੇ ਸਨ। ਉਨ੍ਹਾਂ ਨੂੰ ਆਪਣੀ ਹੈਸੀਅਤ ਦਾ ਪਤਾ ਲਗ ਚੁੱਕਾ ਸੀ। ਉਹ ਅੰਗਰੇਜ਼ਾਂ ਦੀਆਂ ਵਧੀਕੀਆਂ ਦਾ ਬਦਲਾ ਲੈਣ ਲਈ ਤਤਪਰ ਸਨ। ਮਿੰਟਾਂ ਵਿਚ ਸਾਰੇ ਸ਼ਹਿਰ ਵਿਚ ਜਲੂਸ ਨਿਕਲਣ ਲੱਗੇ, ਮੁਜ਼ਾਹਿਰੇ ਹੋਣ ਲੱਗੇ, ਇਨਕਲਾਬ ਜ਼ਿੰਦਾਬਾਦ ਦੇ ਨਾਅਰਿਆਂ ਨਾਲ ਅਸਮਾਨ ਗੂੰਜ ਉਠਿਆ। ਟਾਊਨ ਹਾਲ ਤੇ ਕੋਤਵਾਲੀ ਦੇ ਨੇੜੇ ਹਾਲ ਬਾਜ਼ਾਰ ਵਿਚ ਤਿੰਨਾਂ ਬੈਂਕਾਂ ਤੇ ਲੋਕ ਟੁੱਟ ਕੇ ਪੈ ਗਏ। ਨੈਸ਼ਨਲ ਬੈਂਕ, ਐਲਾਇੰਸ ਬੈਂਕ ਤੇ ਚਾਰਟਰਡ ਬੈਂਕ। ਬੈਂਕਾਂ ਵਿਚ ਅੱਗਾਂ ਲਾ ਦਿੱਤੀਆਂ ਗਈਆਂ। ਟਾਊਨ ਹਾਲ ਸੜ ਕੇ ਸੁਆਹ ਹੋ ਗਿਆ। ਗੋਲੀਆਂ ਚਲੀਆਂ। ਬਹੁਤ ਸਾਰੇ ਹਿੰਦੁਸਤਾਨੀ ਮਰੇ। ਥਾਮਸਨ, ਸਟੀਊਰਟ ਤੇ ਸਕਾਟ ਵੀ ਮਾਰ ਦਿੱਤੇ ਗਏ। ਗੋਲੀਆਂ—ਮੌਤਾਂ—ਅੱਗਾਂ—ਸਾਰਾ ਸ਼ਹਿਰ ਝੁਲਸ ਗਿਆ। ਅਹਿਮਦ ਜਾਨ, ਅਸ਼ਰਫ਼ ਖ਼ਾਨ, ਰੀਹਿਲ, ਪਲੋਮਰ, ਇਰਵਿੰਗ ਤੇ ਹੋਰ ਅਫ਼ਸਰ ਸਾਰਾ ਜ਼ੋਰ ਲਾਂਦੇ ਰਹੇ, ਪਰ ਸ਼ਹਿਰ ਵਿਚ ਵਧ ਰਹੀ ਬੇਚੈਨੀ ਨੂੰ ਦੂਰ ਨਾ ਕਰ ਸਕੇ।

ਨਾਅਰਿਆਂ ਦੀਆਂ ਆਵਾਜ਼ਾਂ ਲਗਾਤਾਰ ਆ ਰਹੀਆਂ ਸਨ। ਸਖ਼ਤ ਧੁੱਪ ਦੀ ਚਮਕ ਵਿਚ ਵੀ ਇੰਜ ਲਗ ਰਿਹਾ ਸੀ ਜਿਵੇਂ ਸ਼ਹਿਰ ਵਿਚ ਹਨੇਰਾ ਹੋ ਰਿਹਾ ਸੀ। ਸੂਰਜ ਡੁੱਬ ਗਿਆ ਸੀ, ਤੂਫ਼ਾਨ ਚਲ ਰਿਹਾ ਸੀ, ਤੇਜ਼ ਤੂਫ਼ਾਨ। ਇਉਂ ਜਾਪਦਾ ਸੀ ਕਿ ਇਹ ਹਨੇਰਾ, ਇਹ ਤੂਫ਼ਾਨ ਹੁਣ ਇੰਜ ਹੀ ਰਹੇਗਾ। ਕਦੀ ਚਾਨਣ ਨਹੀਂ ਹੋਏਗਾ। ਕਦੀ ਤੂਫ਼ਾਨ ਨਹੀਂ ਰੁਕੇਗਾ। ਹਨੇਰਾ ਤੇ ਤੂਫ਼ਾਨ। ਸਾਰੇ ਸ਼ਹਿਰ ਦੇ ਵਾਸੀ ਹਨੇਰੇ ਵਿਚ ਭਟਕ ਰਹੇ ਸਨ। ਉਨ੍ਹਾਂ ਨੂੰ ਕੁਝ ਨਹੀਂ ਸੀ ਦਿਸ ਰਿਹਾ। ਤੂਫ਼ਾਨ ਕਿਸੇ ਪਾਸੇ ਨਹੀਂ ਸੀ ਜਾਣ ਦਿੰਦਾ। ਤੇ ਉਹ ਇਕੋ ਥਾਂ ਤੇ ਖੜੇ ਨਾਅਰੇ ਲਾ ਰਹੇ ਸਨ।

ਬੈਂਕਾਂ ਤੋਂ ਪਿਛੋਂ ਗੋਦਾਮ-ਰੇਸ਼ਮੀ ਕਪੜੇ ਦੇ ਗੋਦਾਮ। ਫਿਰ ਛੋਟੇ ਡਾਕਖ਼ਾਨੇ।

ਫਿਰ ਹੋਰ ਦੁਕਾਨਾਂ। ਫਿਰ ਰੀਲਿਜਸ ਟਰੈਕਟ ਸੋਸਾਇਟੀ ਦਾ ਡਿਪੋ। ਫਿਰ ਹਾਲ ਬਾਜ਼ਾਰ ਦੀਆਂ ਇਕ ਦੋ ਹੋਰ ਬਿਲਡਿੰਗਾਂ। ਲਾਠੀਆਂ—ਗੋਲੀਆਂ—ਅੱਗਾਂ—ਅੰਗਰੇਜ਼—ਹਿੰਦੁਸਤਾਨੀ। ਬਿਜਲੀ ਦੀਆਂ ਤਾਰਾਂ, ਟੈਲੀਫੋਨ ਦੀਆਂ ਤਾਰਾਂ—ਡਾਕਖ਼ਾਨੇ—ਅੰਮ੍ਰਿਤਸਰ ਬਾਕੀ ਸ਼ਹਿਰਾਂ ਨਾਲੋਂ ਟੁੱਟ ਗਿਆ।

ਇਰਵਿੰਗ ਹਾਲਾਂ ਤੱਕ ਭੀੜ ਨੂੰ ਰੋਕ ਰਿਹਾ ਸੀ। ਭੀੜ ਨੂੰ ਸਿਵਲ ਲਾਈਨਜ਼ ਵਿਚ ਦਾਖ਼ਲ ਹੋਣ ਦੀ ਇਜਾਜ਼ਤ ਨਹੀਂ ਸੀ ਦੇ ਰਿਹਾ। ਜਾਣਦਾ ਸੀ ਕਿ ਉਹ ਹੋਰ ਵੱਧ ਦੇਰ ਭੀੜ ਨੂੰ ਨਹੀਂ ਰੋਕ ਸਕੇਗਾ। ਭੀੜ ਉਸ ਦੇ ਕਾਬੂ ਤੋਂ ਬਾਹਰ ਹੋ ਜਾਏਗੀ। ਤੇ ਫਿਰ ਕੀ ਹੋਏਗਾ ? ਇਹ ਉਹ ਨਹੀਂ ਸੀ ਜਾਣਦਾ। ਇਹ ਉਸ ਦੇ ਖ਼ਿਆਲ ਵਿਚ ਸਿਰਫ਼ ਖ਼ੁਦਾ ਹੀ ਜਾਣਦਾ ਸੀ। ਉਸੇ ਤਰ੍ਹਾਂ ਹੰਗਾਮਾ ਸੀ, ਉਸੇ ਤਰ੍ਹਾਂ ਸ਼ੋਰ ਸੀ। ਉਸੇ ਤਰ੍ਹਾਂ ਆਵਾਜ਼ਾਂ ਬੁਲੰਦ ਹੋ ਰਹੀਆਂ ਸਨ, ਉਸੇ ਤਰ੍ਹਾਂ ਨਾਅਰੇ ਲੱਗ ਰਹੇ ਸਨ। ਉਸੇ ਤਰ੍ਹਾਂ ਸਖ਼ਤ ਗਰਮੀ ਸੀ, ਉਸੇ ਤਰ੍ਹਾਂ ਪਸੀਨੇ ਨੁਚੜ ਰਹੇ ਸਨ, ਉਸੇ ਤਰ੍ਹਾਂ ਬਦਬੂ ਆ ਰਹੀ ਸੀ, ਸੜਿਆਂਦ ਆ ਰਹੀ ਸੀ, ਉਸੇ ਤਰ੍ਹਾਂ ਸੜਕਾਂ ਤੇ ਲਾਸ਼ਾਂ ਸਨ, ਜ਼ਖ਼ਮੀ ਸਨ। ਲੋਕ ਉਨ੍ਹਾਂ ਨੂੰ ਲਤਾੜ ਰਹੇ ਸਨ। ਸਿਪਾਹੀ ਉਨ੍ਹਾਂ ਉਤੋਂ ਲੰਘ ਰਹੇ ਸਨ। ਕੋਈ ਉਨ੍ਹਾਂ ਨੂੰ ਚੁੱਕਣ ਵਾਲਾ ਨਹੀਂ ਸੀ। ਕੋਈ ਉਨ੍ਹਾਂ ਦਾ ਇੰਤਜ਼ਾਮ ਕਰਨ ਵਾਲਾ ਨਹੀਂ ਸੀ। ਉਸੇ ਤਰ੍ਹਾਂ ਡਰ ਸੀ, ਸਹਿਮ ਸੀ, ਘਬਰਾਹਟ ਸੀ, ਬੇਚੈਨੀ ਸੀ, ਪਰੇਸ਼ਾਨੀ ਸੀ, ਮੌਤ ਦਾ ਪਹਿਰਾ ਸੀ, ਜ਼ਿੰਦਗੀ ਅਲੋਪ ਸੀ। ਸ਼ਹਿਰ ਵਿਚੋਂ ਜ਼ਿੰਦਗੀ ਨੱਸ ਚੁੱਕੀ ਸੀ। ਮੌਤ ਹੀ ਮੌਤ ਸੀ। ਬੇਰੌਣਕੀ ਸੀ, ਉਜਾੜ ਸੀ, ਭਿਆਨਕਤਾ ਸੀ।

ਇਰਵਿੰਗ ਨੂੰ ਸੜਦਾ ਹੋਇਆ ਸ਼ਹਿਰ ਨਜ਼ਰ ਆ ਰਿਹਾ ਸੀ। ਅੱਗ ਦੇ ਲਾਂਬੂ ਅਸਮਾਨ ਵੱਲ ਨੂੰ ਰੁਖ ਕਰਦੇ ਨਜ਼ਰ ਆ ਰਹੇ ਸਨ। ਧੂਏਂ ਨਾਲ ਸਾਰੀ ਫਿਜ਼ਾ ਭਰ ਗਈ ਸੀ। ਇਉਂ ਜਾਪਦਾ ਸੀ ਕਿ ਸਾਰਾ ਸ਼ਹਿਰ ਸੜ ਕੇ ਰਾਖ ਹੋ ਚੁੱਕਾ ਸੀ। ਇਕ ਇਮਾਰਤ ਬਾਕੀ ਨਹੀਂ ਸੀ ਰਹੀ। ਇਕ ਵੀ ਬੰਦਾ ਜੀਉਂਦਾ ਨਹੀਂ ਸੀ ਬਚਿਆ। ਸ਼ਹਿਰ ਗਰਕ ਹੋ ਗਿਆ ਸੀ। ਸ਼ਹਿਰ ਮਿੱਟੀ ਵਿਚ ਮਿਲ ਗਿਆ ਸੀ। ਧੂਆਂ ਨਿਕਲ ਰਿਹਾ ਸੀ, ਲਾਂਬੂ ਉਡ ਰਹੇ ਸਨ। ਸ਼ਹਿਰ ਅੱਗ ਦੇ ਹਵਾਲੇ ਹੋ ਚੁੱਕਾ ਸੀ। ਲੋਕ ਧੜਾਧੜ ਸ਼ਹਿਰ ਤੋਂ ਬਾਹਰ ਆ ਰਹੇ ਸਨ। ਬੱਚਿਆਂ ਸਮੇਤ, ਇਸਤਰੀਆਂ, ਬੁੱਢਿਆਂ ਸਮੇਤ ਜਿਵੇਂ ਉਹ ਮੁੜ ਇਸ ਸ਼ਹਿਰ ਵਿਚ ਕਦੀ ਨਹੀਂ ਜਾਣਗੇ। ਜਿਵੇਂ ਉਹ ਮੁੜ ਕਦੀ ਨਹੀਂ ਵੱਸੇਗਾ। ਜਿਵੇਂ ਇਸ ਸ਼ਹਿਰ ਵਿਚ ਸੂਰਜ ਦੀ ਰੌਸ਼ਨੀ ਕਦੀ ਨਹੀਂ ਦਾਖ਼ਲ ਹੋਏਗੀ। ਜਿਵੇਂ ਇਸ ਸ਼ਹਿਰ ਵਿਚ ਹਮੇਸ਼ਾ ਹਮੇਸ਼ਾ ਲਈ ਹਨੇਰਾ ਹੀ ਰਹੇਗਾ। ਜਿਵੇਂ ਹਨੇਰੀਆਂ ਦਾ ਸ਼ਹਿਰ—ਤੂਫ਼ਾਨਾਂ ਦਾ ਸ਼ਹਿਰ—ਹੰਗਾਮਿਆਂ ਦਾ ਸ਼ਹਿਰ—ਬੇਚੈਨੀਆਂ ਦਾ ਸ਼ਹਿਰ—ਮੌਤ ਦਾ ਸ਼ਹਿਰ।

ਉਹ ਸ਼ਹਿਰ ਦੀ ਸਥਿਤੀ ਬਾਰੇ ਲਾਹੌਰ ਪੰਜਾਬ ਸਰਕਾਰ ਨੂੰ ਦੱਸਣਾ ਚਾਹੁੰਦਾ ਸੀ। ਪਰ ਟੈਲੀਫੋਨ ਲਾਈਨਾਂ ਕੱਟੀਆਂ ਜਾ ਚੁੱਕੀਆਂ ਸਨ। ਕਿਸੇ ਤਰ੍ਹਾਂ ਵੀ ਇਥੋਂ ਕੋਈ ਖ਼ਬਰ ਬਾਹਰ ਨਹੀਂ ਸੀ ਜਾ ਸਕਦੀ। ਉਸਨੂੰ ਕੁਝ ਸੁੱਝ ਨਹੀਂ ਸੀ ਰਿਹਾ। ਕਿਵੇਂ ਉਹ ਸਰਕਾਰ ਨੂੰ ਇਤਲਾਹ ਕਰੇ ਕਿ ਹਾਲਾਤ ਕਾਬੂ ਤੋਂ ਬਾਹਰ ਹੋ ਰਹੇ ਸਨ। ਜੇ ਗੱਲ ਵਧ ਗਈ ਤਾਂ ਕਿਵੇਂ ਉਹ ਆਪਣੀ ਸਫ਼ਾਈ ਪੇਸ਼ ਕਰ ਸਕੇਗਾ। ਪਰ ਉਹ ਕੀ ਕਰ ਸਕਦਾ ਸੀ। ਉਹ ਮਜਬੂਰ ਸੀ। ਉਹ ਚਾਹੁੰਦਾ ਹੋਇਆ ਵੀ ਇਤਲਾਹ

ਦੇਣ ਤੋਂ ਅਸਮਰਥ ਸੀ। ਉਹ ਹੈਰਾਨ ਸੀ ਕਿ ਸ਼ਹਿਰੀਆਂ ਨੂੰ ਟੈਲੀਫੋਨ ਦੀਆਂ ਤਾਰਾਂ ਤੋੜਨ ਦੀ ਕਿਵੇਂ ਸੁੱਝੀ। ਉਹ ਆਪਣੇ ਆਪ ਨੂੰ ਯਕੀਨ ਨਹੀਂ ਸੀ ਦੁਆ ਸਕਦਾ ਕਿ ਇਹ ਸਭ ਕੁਝ ਹਿੰਦੁਸਤਾਨੀਆਂ ਕੋਲੋਂ ਸਹਿਜ ਸੁਭਾਅ ਹੀ ਹੋ ਰਿਹਾ ਸੀ। ਇਸੇ ਵੇਲੇ ਰਾਬਿਨਸਨ ਮਾਰਿਆ ਗਿਆ। ਬੈਨਟ ਨੂੰ ਨੱਸਣਾ ਪਿਆ। ਮਿਸਿਜ਼ ਈਸਡਨ ਨੂੰ ਲੁਕਣਾ ਪਿਆ। ਮਿਸ ਸ਼ੇਰਵੁਡ ਨੂੰ ਪਰੇਸ਼ਾਨ ਹੋਣਾ ਪਿਆ। ਕਰਨਲ ਸਮਿਥ ਨੂੰ ਕਿਲ੍ਹੇ ਵੱਲ ਜਾਣਾ ਪਿਆ। ਰਸਤੇ ਵਿਚ ਉਸ ਨੇ ਬਿਲਡਿੰਗਾਂ ਨੂੰ ਸੜਦਿਆਂ ਵੇਖਿਆ। ਰੇਲਵੇ ਲਾਈਨਾਂ ਨੂੰ ਉਖਾੜਿਆ ਜਾ ਰਿਹਾ ਸੀ। ਗੱਡੀਆਂ ਨੂੰ ਬਰਬਾਦ ਕੀਤਾ ਜਾ ਰਿਹਾ ਸੀ। ਭਗਤਾਂ ਵਾਲਾ ਸਟੇਸ਼ਨ ਸਾੜ ਦਿੱਤਾ ਗਿਆ। ਛੇਹਰਟਾ ਸਟੇਸ਼ਨ ਤੇ ਹਮਲਾ ਹੋਇਆ। ਇਕ ਮਾਲ ਗੱਡੀ ਨੂੰ ਅੱਗ ਲਾਈ ਗਈ।

ਇਰਵਿੰਗ ਆਖ਼ਰ ਲਾਹੌਰ ਖ਼ਬਰ ਭੇਜਣ ਵਿਚ ਕਾਮਯਾਬ ਹੋ ਗਿਆ। ਡਵੀਜ਼ਨ ਦਾ ਕਮਿਸ਼ਨਰ ਕਿਚਿਨ ਤੇ ਡਿਪਟੀ ਇੰਸਪੈਕਟਰ ਜਨਰਲ ਡੋਨਲਡ ਕਾਰ ਉਤੇ ਪਹੁੰਚ ਗਏ ਤੇ ਸਿੱਧੇ ਰੇਲਵੇ ਸਟੇਸ਼ਨ ਤੇ ਆਏ।

ਇਥੇ ਉਨ੍ਹਾਂ ਨੇ ਇਕ ਮੀਟਿੰਗ ਕੀਤੀ ਜਿਸ ਵਿਚ ਮਾਈਲਜ਼ ਇਰਵਿੰਗ, ਰੀਹਿਲ, ਪਲੋਮਰ ਤੇ ਕੈਪਟਨ ਮੈਸੀ ਵੀ ਸਨ। ਇਥੇ ਇਰਵਿੰਗ ਨੇ ਸ਼ਹਿਰ ਦੀ ਸਥਿਤੀ ਬਾਰੇ ਚਾਨਣਾ ਪਾਇਆ ਤੇ ਦੱਸਿਆ ਕਿ ਉਸ ਨੇ ਕੀ ਕੀ ਪ੍ਰਬੰਧ ਕੀਤੇ ਹੋਏ ਹਨ। ਕਿਚਿਨ ਨੂੰ ਗੱਲਾਂ ਸੁਣ ਸੁਣ ਕੇ ਗੁੱਸਾ ਆ ਰਿਹਾ ਸੀ ਤੇ ਨਾਲੇ ਉਸ ਨੂੰ ਸ਼ਹਿਰ ਵਿਚ ਫਸੇ ਹੋਏ ਕੁਝ ਅੰਗਰੇਜ਼ ਅਫ਼ਸਰਾਂ ਦਾ ਵੀ ਫਿਕਰ ਲੱਗ ਗਿਆ ਸੀ। ਇਸੇ ਮੀਟਿੰਗ ਦੇ ਦੌਰਾਨ ਅਸ਼ਰਫ ਖ਼ਾਨ ਨੇ ਆ ਕੇ ਦੱਸਿਆ ਕਿ ਚਾਰ ਅੰਗਰੇਜ਼ ਕੋਤਵਾਲੀ ਵਿਚ ਬਿਲਕੁਲ ਠੀਕ ਠਾਕ ਹਨ। ਫੈਸਲਾ ਹੋਇਆ ਕਿ ਉਨ੍ਹਾਂ ਨੂੰ ਉਥੋਂ ਕੱਢ ਲਿਆ ਜਾਏ ਪਰ ਕੈਪਟਨ ਮੈਸੀ ਨੇ ਇਸ ਕਦਮ ਨੂੰ ਠੀਕ ਨਾ ਸਮਝਿਆ। ਉਸ ਦੀ ਸਲਾਹ ਸੀ ਕਿ ਲਾਹੌਰ ਤੋਂ ਫੌਜ ਅੱਪੜ ਜਾਏ ਤਾਂ ਹੀ ਇਹ ਕੰਮ ਕੀਤੇ ਜਾ ਸਕਦੇ ਸਨ। ਇਸ ਵੇਲੇ ਅੰਮ੍ਰਿਤਸਰ ਦੀਆਂ ਗਲੀਆਂ ਵਿਚ ਵੜਨਾ ਬਹੁਤ ਖ਼ਤਰਨਾਕ ਸੀ।

ਮੇਜਰ ਮੈਕਡਾਨਲਡ ਰਾਤ ਦੇ ਸਾਢੇ ਦਸ ਵਜੇ ਪੁੱਜਾ। ਉਸ ਨੂੰ ਵੇਖ ਕੇ ਸਭ ਦੀ ਜਾਨ ਵਿਚ ਜਾਨ ਆਈ। ਕਿਚਿਨ ਉਸ ਨੂੰ ਪਰ੍ਹਾਂ ਲੈ ਗਿਆ ਤੇ ਬਹੁਤ ਦੇਰ ਉਹ ਆਪਸ ਵਿਚ ਗੱਲਾਂ ਕਰਦੇ ਰਹੇ। ਕਿਚਿਨ ਨੇ ਉਸ ਨੂੰ ਦੱਸਿਆ ਕਿ ਹੁਣ ਸਿਵਲ ਅਧਿਕਾਰੀ ਇਸ ਸਥਿਤੀ ਨੂੰ ਕਾਬੂ ਵਿਚ ਰੱਖਣ ਤੋਂ ਅਸਮਰਥ ਸਨ ਇਸ ਲਈ ਸ਼ਹਿਰ ਨੂੰ ਉਹ ਆਪਣੇ ਕਬਜ਼ੇ ਵਿਚ ਲੈ ਲਵੇ ਕਿਉਂਕਿ ਉਹ ਉੱਚੇ ਅਹੁਦੇ ਵਾਲਾ ਫੌਜੀ ਅਫ਼ਸਰ ਸੀ। ਫਿਰ ਸਭ ਨੇ ਰਲ ਕੇ ਮੀਟਿੰਗ ਕੀਤੀ, ਸਟੇਸ਼ਨ ਦੇ ਵੇਟਿੰਗ ਰੂਮ ਵਿਚ। ਗਰਮੀ ਨਾਲ ਬੁਰੀ ਹਾਲਤ ਹੋ ਰਹੀ ਸੀ। ਮੱਛਰ ਕੱਟ ਰਹੇ ਸਨ। ਸਭ ਪਾਸੇ ਗੰਦਗੀ ਹੀ ਗੰਦਗੀ ਸੀ। ਕਿਸ ਨੂੰ ਪਤਾ ਸੀ ਕਿ ਰਾਤ ਦੇ ਇਸ ਵੇਲੇ ਸੁੱਖ-ਰਹਿਣੇ ਅੰਗਰੇਜ਼ ਅਫ਼ਸਰਾਂ ਨੂੰ ਇੰਜ ਔਖ ਝੱਲਣਾ ਪਏਗਾ। ਪਲੋਮਰ ਨੂੰ ਕੁਝ ਸਿਪਾਹੀ ਦੇ ਕੇ ਕੋਤਵਾਲੀ ਤੋਂ ਅੰਗਰੇਜ਼ ਨੂੰ ਲਿਆਉਣ ਲਈ ਭੇਜਿਆ ਗਿਆ।

ਉਹ ਭਿਆਨਕ ਰਾਤ ਕਿਚਿਨ, ਇਰਵਿੰਗ ਤੇ ਹੋਰ ਅਫ਼ਸਰਾਂ ਨੇ ਰੇਲਵੇ ਸਟੇਸ਼ਨ ਤੇ ਹੀ ਕੱਟੀ। ਰਾਤ ਭਰ ਸੋਚਦੇ ਰਹੇ ਕਿ ਕੱਲ੍ਹ ਅੰਮ੍ਰਿਤਸਰ ਵਿਚ ਕੀ ਹੋਵੇਗਾ। ਇਕ ਮਿੰਟ ਲਈ ਵੀ ਉਹ ਸੌਂ ਨਾ ਸਕੇ। ਮੱਛਰ ਕਿਥੇ ਸੌਣ ਦਿੰਦੇ ਸਨ

ਤੇ ਫਿਰ ਬਦਬੂ ਜੋ ਆਸ ਪਾਸ ਤੋਂ ਆ ਰਹੀ ਸੀ। ਤੋਬਾ। ਇਧਰ ਇਨ੍ਹਾਂ ਦੀ ਰੇਲਵੇ ਸੁਟੇਸ਼ਨ ਤੇ ਇਹ ਹਾਲਤ ਸੀ ਤੇ ਉਧਰ ਇਸਤਰੀਆਂ ਤੇ ਬੱਚੇ ਕਿਲ੍ਹੇ ਵਿਚ ਗਰਮੀ ਨਾਲ ਬੇਹੋਸ਼ ਹੋ ਰਹੇ ਸਨ। ਕੋਈ ਪੱਖਾ ਨਹੀਂ ਸੀ, ਕੋਈ ਖੁਲ੍ਹੀ ਥਾਂ ਨਹੀਂ ਸੀ। ਇਕੋ ਵੱਡੇ ਸਾਰੇ ਕਮਰੇ ਵਿਚ ਸਾਰੇ ਕੈਦ ਹੋਏ ਹੋਏ ਸਨ। ਮੱਛਰ ਕੱਟ ਰਿਹਾ ਸੀ। ਬਦਬੂ ਫੈਲੀ ਹੋਈ ਸੀ। ਕਿਲ੍ਹਾ ਇਕ ਤਰ੍ਹਾਂ ਦਾ ਨਰਕ ਬਣਿਆ ਹੋਇਆ ਸੀ।

ਇਹ ਹੈ ਦਸ ਅਪ੍ਰੈਲ ਦੀ ਕਹਾਣੀ। ਮੈਂ ਇਨ੍ਹਾਂ ਘਟਨਾਵਾਂ ਨੂੰ ਯਾਦ ਕਰ ਰਿਹਾ ਹਾਂ ਤੇ ਨਾਲ ਨਾਲ ਕੰਬ ਰਿਹਾ ਹਾਂ। ਦੋ ਦਿਨਾਂ ਵਿਚ ਹੀ ਕੀ ਤੋਂ ਕੀ ਹੋ ਗਿਆ ਹੈ। ਪਰ ਇਹ ਕਿਸ ਦਾ ਕਸੂਰ ਹੈ ? ਇਹ ਕੋਈ ਨਹੀਂ ਸੋਚਦਾ। ਅੰਗਰੇਜ਼ ਹਿੰਦੁਸਤਾਨੀਆਂ ਨੂੰ ਕੋਸ ਰਹੇ ਹਨ ਤੇ ਹਿੰਦੁਸਤਾਨੀ ਅੰਗਰੇਜ਼ਾਂ ਨੂੰ।

ਕੁਝ ਦੇਰ ਪਿਛੋਂ ਇਰਵਿੰਗ ਨੇ ਮਹਿਸੂਸ ਕੀਤਾ ਕਿ ਖ਼ਤਰਾ ਕੁਝ ਘਟ ਗਿਆ ਸੀ। ਉਹ ਰੇਲਵੇ ਸਟੇਸ਼ਨ ਤੋਂ ਨਿਕਲ ਕੇ ਆਪਣੇ ਦਫ਼ਤਰ ਵਿਚ ਆ ਗਿਆ। ਉਸ ਵੇਲੇ ਕੋਤਵਾਲੀ 'ਤੇ ਮਿਲਟਰੀ ਦਾ ਕਬਜ਼ਾ ਸੀ। ਸ਼ਹਿਰ ਵਿਚ ਕੋਈ ਸ਼ੋਰ ਨਹੀਂ ਸੀ।

ਇਰਵਿੰਗ ਦੇ ਹੱਥ ਵਿਚ ਕੋਈ ਰੀਵਾਲਵਰ ਨਹੀਂ ਸੀ। ਉਹ ਖ਼ਾਲੀ ਹੱਥ ਹੀ ਲਾਈਨ ਵਿਚ ਆ ਖੜਾ ਹੋਇਆ ਸੀ। ਉਸ ਨੇ ਕਿਸੇ ਪਹਿਰੇਦਾਰ ਜਾਂ ਸਿਪਾਹੀ ਨੂੰ ਵੀ ਨੇੜੇ ਖੜੇ ਹੋਣ ਦਾ ਇਸ਼ਾਰਾ ਨਹੀਂ ਸੀ ਕੀਤਾ। ਉਹ ਸਾਰੇ ਕੁਝ ਫ਼ਾਸਲੇ ਤੇ ਸਨ। ਜੇ ਕੋਈ ਗੱਲ ਹੋ ਜਾਏ ਤਾਂ ਉਹ ਕੋਈ ਮਦਦ ਨਹੀਂ ਕਰ ਸਕਦੇ ਸਨ। ਇਰਵਿੰਗ ਨੂੰ ਆਪਣੇ ਆਪ ਤੇ ਗੁੱਸਾ ਆ ਰਿਹਾ ਸੀ ਕਿ ਉਸ ਨੇ ਖਾਹਮਖਾਹ ਆਪਣੇ ਆਪ ਨੂੰ ਖ਼ਤਰੇ ਦੇ ਮੂੰਹ ਪਾ ਲਿਆ ਸੀ। ਪਰ ਹੁਣ ਘਬਰਾਣ ਦਾ ਕੋਈ ਫ਼ਾਇਦਾ ਨਹੀਂ ਸੀ। ਡਰਨਾ ਵੀ ਫ਼ਜ਼ੂਲ ਸੀ। ਉਸ ਨੇ ਝਟ ਆਪਣੇ ਆਪ ਨੂੰ ਸੰਭਾਲ ਲਿਆ ਤੇ ਰੁਹਬ ਨਾਲ ਪੁੱਛਿਆ ਕਿ ਉਨ੍ਹਾਂ ਨੂੰ ਕੀ ਕੰਮ ਸੀ। ਵਕੀਲਾਂ ਨੇ ਦੱਸਿਆ ਕਿ ਉਹ ਕੱਲ੍ਹ ਗੋਲੀਆਂ ਨਾਲ ਮਰ ਗਏ ਲੋਕਾਂ ਦਾ ਮਾਤਮੀ ਜਲੂਸ ਕੱਢਣ ਦੀ ਆਗਿਆ ਚਾਹੁੰਦੇ ਸਨ। ਇਹ ਜਲੂਸ ਸ਼ਹਿਰ ਦੇ ਵਿਚੋਂ ਦੀ ਹੋ ਕੇ ਜਲ੍ਹਿਆਂਵਾਲਾ ਬਾਗ ਦੇ ਨੇੜਿਓਂ ਲੰਘ ਕੇ ਸ਼ਹਿਰ ਦੇ ਬਾਹਰ ਸ਼ਮਸ਼ਾਨਘਾਟ ਤਕ ਜਾਣਾ ਸੀ ਜਿਥੇ ਮੁਰਦਿਆ ਨੂੰ ਸਾੜਿਆ ਜਾਣਾ ਸੀ। ਵਕੀਲਾਂ ਨੇ ਆਪਣੀ ਗੱਲ ਬੜੇ ਚੰਗੇ ਢੰਗ ਨਾਲ ਕਹੀ ਸੀ ਪਰ ਫਿਰ ਵੀ ਇਰਵਿੰਗ ਨੇ ਝੱਟ ਸੋਚਿਆ ਕਿ ਇਹ ਮਾਤਮੀ ਜਲੂਸ ਫੌਰਨ ਰਾਜਸੀ ਮੁਜਾਹਿਰੇ ਦੀ ਸ਼ਕਲ ਇਖ਼ਤਿਆਰ ਕਰ ਲੈਣਗੇ ਜਿਨ੍ਹਾਂ ਨੂੰ ਸੰਭਾਲਣਾ ਔਖਾ ਹੋ ਜਾਏਗਾ। ਮਾਤਮੀ ਜਲੂਸ ਦੀ ਆਗਿਆ ਦੇਣੀ ਇਕ ਤਰ੍ਹਾਂ ਨਾਲ ਆਪਣੇ ਲਈ ਨਵੀਂ ਮੁਸੀਬਤ ਸਹੇੜਨੀ ਸੀ। ਇਸ ਲਈ ਉਸ ਨੇ ਨਾਂਹ ਕਰ ਦਿੱਤੀ। ਇਰਵਿੰਗ ਨੇ ਵਕੀਲਾਂ ਨੂੰ ਕਿਹਾ ਕਿ ਉਹ ਮੁਰਦਿਆਂ ਨੂੰ ਸਾੜਨ ਲਈ ਚਾਰ ਚਾਰ ਪੰਜ ਪੰਜ ਬੰਦਿਆਂ ਤੋਂ ਉਪਰ ਨਹੀਂ ਜਾਣ ਦਏਗਾ। ਤੇ ਇਹ ਸਾਰਾ ਕੰਮ ਦੋ ਤੋਂ ਚਾਰ ਵਜੇ ਤਕ ਖ਼ਤਮ ਹੋ ਜਾਣਾ ਚਾਹੀਦਾ ਹੈ। ਇਹ ਸੁਣ ਕੇ ਵਕੀਲ ਗੁੱਸੇ ਵਿਚ ਆ ਗਏ ਤੇ ਗਾਲ੍ਹਾਂ ਕੱਢਦੇ ਹੋਏ ਇਰਵਿੰਗ ਦੇ ਬੰਗਲੇ ਵਿਚੋਂ ਚਲੇ ਗਏ। ਹੁਣ ਉਨ੍ਹਾਂ ਕੋਲ ਕੋਈ ਹੋਰ ਚਾਰਾ ਨਹੀਂ ਸੀ। ਭਾਵੇਂ ਉਨ੍ਹਾਂ ਨੇ ਇਰਵਿੰਗ ਦੀ ਪਰਵਾਹ ਨਾ ਕਰਦਿਆਂ ਨਿੱਕੇ ਨਿੱਕੇ ਮਾਤਮੀ ਜਲੂਸ ਕੱਢ ਹੀ ਲਏ ਪਰ ਸਭ ਕੁਝ ਬਿਨਾਂ ਕਿਸੇ ਸ਼ੋਰ ਦੇ, ਬਿਨਾਂ ਕਿਸੇ ਮੁਜ਼ਾਹਿਰੇ ਦੇ, ਸਮਾਪਤ ਕਰ ਲਿਆ। ਚਾਰ ਦੀ ਥਾਂ ਤੇ ਸਵਾ

ਚਾਰ ਨਾ ਹੋਣ ਦਿੱਤੇ।

ਸ਼ਹਿਰ ਉਸੇ ਤਰ੍ਹਾਂ ਸ਼ਾਂਤ ਰਿਹਾ। ਕਿਸੇ ਕਿਸਮ ਦਾ ਹੰਗਾਮਾ ਨਾ ਹੋਇਆ।

ਸ਼ਹਿਰ ਬਿਲਕੁਲ ਸ਼ਾਂਤ ਜਾਪਦਾ ਸੀ—ਇਕਦਮ ਸ਼ਾਂਤ। ਇਉਂ ਲੱਗਦਾ ਸੀ ਜਿਵੇਂ ਅੰਦਰੋਂ ਕੋਈ ਪ੍ਰੋਗਰਾਮ ਬਣ ਰਹੇ ਸਨ। ਬਾਹਰਲੇ ਹੰਗਾਮਿਆਂ ਨਾਲੋਂ ਇਹ ਅੰਦਰਲੀ ਬਗਾਵਤ ਵੱਧ ਖ਼ਤਰਨਾਕ ਸੀ। ਇਰਵਿੰਗ ਇਸ ਗੱਲ ਤੋਂ ਜਾਣੂੰ ਸੀ।

ਤੇ ਹੁਣ ਡਾਇਰ ਬਹੁਤ ਕੁਝ ਸੋਚ ਕੇ, ਬਹੁਤ ਕੁਝ ਵਿਚਾਰ ਕੇ, ਆਪਣੇ ਸਾਥੀਆਂ ਸਮੇਤ ਜਲ੍ਹਿਆਂਵਾਲਾ ਬਾਗ ਵੱਲ ਜਾ ਰਿਹਾ ਹੈ। ਹੋਰ ਥੋੜ੍ਹੇ ਚਿਰ ਤਕ ਉਹ ਜਲ੍ਹਿਆਂਵਾਲਾ ਬਾਗ ਵਿਚ ਪਹੁੰਚ ਜਾਏਗਾ। ਫਿਰ ਕੀ ਹੋਏਗਾ ? ਇਹ ਕੋਈ ਨਹੀਂ ਕਹਿ ਸਕਦਾ। ਇਹ ਸਿਰਫ਼ ਡਾਇਰ ਜਾਣਦਾ ਹੈ। ਡਾਇਰ ਨੇ ਕਿਸੇ ਨੂੰ ਕੁਝ ਨਹੀਂ ਦੱਸਿਆ।

ਇਕ ਘੋੜ-ਸਵਾਰ ਹਿੰਦੁਸਤਾਨੀ ਫੌਜੀ ਸਿਪਾਹੀ ਲੋਕਾਂ ਨੂੰ ਪਰ੍ਹਾਂ ਹਟਾ ਰਿਹਾ ਹੈ। ਉਸ ਦਾ ਘੋੜਾ ਭੁੜਕਦਾ ਹੈ। ਲੋਕ ਹੱਸਦੇ ਹਨ। ਉਹ ਘੋੜੇ ਨੂੰ ਪੁਚਕਾਰਦਾ ਹੈ। ਘੋੜਾ ਹੋਰ ਭੁੜਕਦਾ ਹੈ। ਸਵਾਰ ਕਾਠੀ 'ਤੇ ਉਛਲਦਾ ਹੈ। ਡਿਗਣ ਲਗਦਾ ਹੈ। ਸ਼ਾਇਦ ਉਹ ਸਵਾਰ ਘੋੜ-ਸਵਾਰੀ ਵਿਚ ਏਨਾ ਮਾਹਿਰ ਨਹੀਂ। ਇਸੇ ਲਈ ਲੋਕ ਹੱਸਦੇ ਹਨ। ਲੋਕਾਂ ਦਾ ਹੱਸਣਾ ਜਾਇਜ਼ ਹੈ। ਡਾਇਰ ਨੂੰ ਆਪਣੇ ਘੋੜ-ਸਵਾਰੀ ਸਿਖਣ ਦੇ ਦਿਨ ਯਾਦ ਆ ਰਹੇ ਸਨ। ਸ਼ਿਮਲਾ—ਬਚਪਨ—ਘੋੜ ਸਵਾਰੀ। ਘੋੜ-ਸਵਾਰੀ ਅਸਲ ਵਿਚ ਖੋਤ-ਸਵਾਰੀ ਤੋਂ ਸ਼ੁਰੂ ਹੋਈ। ਬਚਪਨ ਵਿਚ ਉਹ ਖੋਤਿਆਂ ਤੇ ਚੜ੍ਹਿਆ ਕਰਦਾ ਸੀ। ਉਨ੍ਹਾਂ ਦੇ ਘਰ ਦੇ ਨੇੜੇ ਧੋਬੀ ਰਹਿੰਦੇ ਸਨ। ਧੋਬੀਆਂ ਨੇ ਭਾਰ ਲੱਦਣ ਲਈ ਖੋਤੇ ਰੱਖੇ ਹੋਏ ਸਨ ਤੇ ਉਹ ਉਨ੍ਹਾਂ ਖੋਤਿਆਂ 'ਤੇ ਸਵਾਰੀ ਕਰਦਾ ਸੀ। ਧੋਬੀਆਂ ਦੇ ਖੋਤੇ। ਬੜੀ ਮਜ਼ੇਦਾਰ ਸਵਾਰੀ ਸੀ ਉਨ੍ਹਾਂ ਦੀ। ਕਈ ਵਾਰ ਉਨ੍ਹਾਂ ਨੇ ਡੇਗਿਆ ਸੀ। ਕਈ ਵਾਰ ਸੱਟਾਂ ਲਵਾਈਆਂ ਸਨ।

ਡਾਇਰ ਸੋਚਦਾ ਹੈ, ਉਨ੍ਹਾਂ ਦੀ ਜ਼ਿੰਦਗੀ ਕਿੰਨੀ ਖ਼ੁਸ਼ੀਆਂ ਭਰੀ ਸੀ—ਧੋਬੀਆਂ ਦੀ ਤੇ ਖੋਤਿਆਂ ਦੀ। ਧੋਬੀ ਵੀ ਖ਼ੁਸ਼ ਸਨ। ਖੋਤੇ ਵੀ ਖ਼ੁਸ਼ ਸਨ। ਉਹ ਕਿੰਨਾ ਖ਼ੁਸ਼ ਸੀ। ਉਸਦੇ ਸਾਥੀ ਬੱਚੇ ਕਿੰਨੇ ਖ਼ੁਸ਼ ਸਨ ਜੋ ਖੋਤਿਆਂ ਦੀ ਸਵਾਰੀ ਕਰਦੇ ਸਨ। ਮੁਫ਼ਤ ਦੀ ਸਵਾਰੀ। ਸ਼ਰੀਫ਼ ਖੋਤਿਆਂ ਦੀ ਸਵਾਰੀ। ਮਜ਼ੇਦਾਰ ਸਵਾਰੀ। ਸਾਰੇ ਖ਼ੁਸ਼ ਸਨ। ਕਿੰਨੀ ਚੰਗੀ ਜ਼ਿੰਦਗੀ ਸੀ। ਤੇ ਹੁਣ ਕੋਈ ਵੀ ਖ਼ੁਸ਼ ਨਹੀਂ। ਫ਼ਿਕਰਮੰਦ ਲੋਕ ਹਨ। ਘਬਰਾਏ ਹੋਏ ਲੋਕ ਹਨ। ਸਹਿਮੇ ਹੋਏ ਲੋਕ ਹਨ। ਹੰਗਾਮਾ, ਜੋਸ਼, ਸ਼ੋਰ, ਬੇਚੈਨੀ। ਕੀ ਜ਼ਿੰਦਗੀ ਹੈ ਇਹ ?

ਤੇ ਉਸ ਨੂੰ ਆਪਣੇ ਇਸ ਖ਼ਿਆਲ ਤੇ ਬੜਾ ਗੁੱਸਾ ਆਉਂਦਾ ਹੈ। ਇਹੋ ਜਿਹਾ ਖ਼ਿਆਲ ਉਹਨੂੰ ਆਇਆ ਕਿਉਂ ? ਉਹ ਕਿਵੇਂ ਖੋਤਾ ਹੈ। ਉਹ ਤਾਂ ਹਮੇਸ਼ਾ ਖੋਤਿਆਂ 'ਤੇ ਸਵਾਰੀ ਕਰਦਾ ਰਿਹਾ ਹੈ। ਖੋਤਿਆਂ ਤੇ ਸਵਾਰੀ ਕਰ ਕਰ ਕੇ ਹੀ ਉਸ ਨੇ ਘੋੜ-ਸਵਾਰੀ ਸਿਖੀ ਹੈ। ਇਸੇ ਲਈ ਹੁਣ ਤਕ ਉਹ ਬਿਹਤਰੀਨ ਘੋੜ-ਸਵਾਰ ਸਮਝਿਆ ਜਾਂਦਾ ਹੈ। ਹਿੰਦੁਸਤਾਨੀਆਂ ਨੂੰ ਤਾਂ ਛੱਡੋ, ਅੰਗਰੇਜ਼ਾਂ ਵਿਚ ਵੀ ਉਸ ਵਰਗਾ ਘੋੜ-ਸਵਾਰ ਕੋਈ ਵਿਰਲਾ ਹੀ ਮਿਲੇਗਾ।

ਡਾਇਰ ਜੇਬ ਵਿਚੋਂ ਸਿਗਰਟ ਕੇਸ ਕੱਢਦਾ ਹੈ। ਇਕ ਸਿਗਰਟ ਸੁਲਗਾਂਦਾ ਹੈ। ਹੈਰਾਨ ਹੈ ਕਿ ਜਿਸ ਵੇਲੇ ਦਾ ਉਹ ਰਾਮ ਬਾਗ ਤੋਂ ਚਲਿਆ ਹੈ, ਉਸ ਨੇ ਸਿਗਰਟ

ਨਹੀਂ ਸੁਲਗਾਇਆ। ਚੱਲਣ ਤੋਂ ਪਹਿਲਾਂ ਵੀ ਉਸ ਨੇ ਕਾਫੀ ਦੇਰ ਸਿਗਰਟ ਨਹੀਂ ਸੀ ਪੀਤਾ। ਏਨਾ ਲੰਮਾ ਸਮਾਂ ਉਸ ਨੇ ਕਦੀ ਵੀ ਸਿਗਰਟ ਤੋਂ ਬਿਨਾਂ ਨਹੀਂ ਸੀ ਬਿਤਾਇਆ। ਉਹ ਹੈਰਾਨ ਹੋ ਰਿਹਾ ਹੈ। ਉਹ ਸਿਗਰਟ ਬਿਨਾਂ ਕਿਵੇਂ ਏਨਾ ਵਕਤ ਕਟ ਗਿਆ !

ਔਹ ਸਾਹਮਣੇ ਰੇਲਵੇ ਸਟੇਸ਼ਨ ਹੈ। ਉਥੇ ਵੀ ਹੁਣ ਚੁੱਪ ਚਾਂ ਹੈ। ਤਿੰਨ ਦਿਨ ਪਹਿਲਾਂ ਉਥੇ ਵੀ ਸ਼ੋਰ ਸੀ। ਉਥੇ ਹੀ ਲੋਕਾਂ ਨੇ ਰਾਬਿਨਸਨ ਨੂੰ ਮਾਰਿਆ ਸੀ। ਰੇਲਵੇ ਸਟੇਸ਼ਨ। ਜਦੋਂ ਵੀ ਕੋਈ ਖੱਪ ਪੈਂਦੀ ਹੈ, ਕੋਈ ਹੰਗਾਮਾ ਹੁੰਦਾ ਹੈ, ਬਸ ਸਟੇਸ਼ਨ ਜ਼ਰੂਰ ਇਸ ਦੀ ਜ਼ਦ ਵਿਚ ਆ ਜਾਂਦਾ ਹੈ। ਮੈਂ ਕਿੰਨੀਆਂ ਥਾਵਾਂ ਤੇ ਵੇਖਿਆ ਹੈ। ਉਸ ਦਿਨ ਦਿੱਲੀ। ਸ਼ਾਇਦ ਤੀਹ ਮਾਰਚ ਹੀ ਸੀ। ਹੜਤਾਲ ਦਾ ਦਿਨ ਸੀ। ਲੋਕ ਜੋਸ਼ ਵਿਚ ਆਏ ਹੋਏ ਸਨ। ਉਨ੍ਹਾਂ ਨੇ ਰੇਲਵੇ ਸਟੇਸ਼ਨ ਦੇ ਰੀਫਰੈਸ਼ਮੈਂਟ ਰੂਮ ਦੇ ਠੇਕੇਦਾਰ ਨੂੰ ਜਾ ਘੇਰਿਆ। ਉਹ ਠੇਕੇਦਾਰ ਅੰਗਰੇਜ਼ਾਂ ਦਾ ਬੜਾ ਖੁਸ਼ਾਮਦੀ ਸੀ। ਲੋਕ ਉਸ ਕੋਲੋਂ ਬੜੇ ਔਖੇ ਸਨ। ਸਿਰਫ ਖੁਸ਼ਾਮਦੀ ਹੁੰਦਾ ਤਾਂ ਵੀ ਠੀਕ ਸੀ, ਉਸ ਸੀ. ਆਈ. ਡੀ. ਦਾ ਕੰਮ ਵੀ ਕਰਦਾ ਸੀ। ਲੋਕਾਂ ਦੀਆਂ ਰੀਪੋਰਟਾਂ ਦਿੰਦਾ ਸੀ। ਪਹਿਲਾਂ ਪਹਿਲ ਤਾਂ ਲੋਕ ਉਸ ਨੂੰ ਬੁੱਢਾ ਬੋਲਾ ਸਮਝ ਕੇ ਲਿਹਾਜ਼ ਕਰਦੇ ਰਹੇ ਪਰ ਜਦ ਗੱਲ ਹੱਦ ਤੋਂ ਵਧ ਗਈ ਤਾਂ ਉਨ੍ਹਾਂ ਫੈਸਲਾ ਕਰ ਲਿਆ ਕਿ ਇਹਦਾ ਬੋਰੀਆ ਬਿਸਤਰਾ ਇਥੋਂ ਚੁਕਵਾਣਾ ਚਾਹੀਦਾ ਹੈ।

ਡਾਇਰ ਦੀ ਕਾਰ ਬਰਿਜ ਦੀ ਉਤਰਾਈ ਉਤਰ ਚੁੱਕੀ ਹੈ ਤੇ ਉਹ ਕਾਰ ਵਿਚ ਬੈਠਾ ਅੰਮ੍ਰਿਤਸਰ ਦਾ ਨਕਸ਼ਾ ਵੇਖ ਰਿਹਾ ਹੈ। ਅੰਦਾਜ਼ਾ ਲਾਉਂਦਾ ਹੈ ਕਿ ਪਾਵਰ ਹਾਊਸ ਇਥੋਂ ਨੇੜੇ ਹੀ ਹੋਏਗਾ। ਪਾਵਰ ਹਾਊਸ। ਜਿਸ ਦੇ ਨੇੜੇ ਸਾਰਜੈਂਟ ਰੌਲੈਂਡ ਨੂੰ ਮਾਰਿਆ ਗਿਆ ਸੀ। ਵਿਚਾਰਾ ਰੌਲੈਂਡ। ਇਹ ਹਿੰਦੁਸਤਾਨੀ। ਇਹ ਖ਼ਤਰਨਾਕ ਹਿੰਦੁਸਤਾਨੀ। ਇਨ੍ਹਾਂ ਦੀ ਇਹ ਜੁਰੱਅਤ। ਇਨ੍ਹਾਂ ਦਾ ਇਹ ਹੌਸਲਾ। ਤੇ ਡਾਇਰ ਨੂੰ ਫਿਰ ਬਚਪਨ ਦੇ ਦਿਨ ਯਾਦ ਆ ਜਾਂਦੇ ਹਨ। ਉਹ ਬੜਾ ਸ਼ਰਾਰਤੀ ਸੀ। ਬੜੀਆਂ ਖ਼ਤਰਨਾਕ ਸ਼ਰਾਰਤਾਂ ਕਰਦਾ ਸੀ। ਉਸ ਨੂੰ ਇਕ ਬਹੁਤ ਖ਼ਤਰਨਾਕ ਸ਼ਰਾਰਤ ਯਾਦ ਆਉਂਦੀ ਹੈ। ਉਸ ਨੂੰ ਸੱਪਾਂ ਨੂੰ ਮਾਰਨ ਦਾ ਬੜਾ ਸ਼ੌਕ ਸੀ। ਸੱਪ ਨੂੰ ਖੁੱਡ ਵਿਚੋਂ ਕੱਢ ਕੇ ਉਹ ਉਸ ਨੂੰ ਇੱਟ ਨਾਲ, ਸੋਟੇ ਨਾਲ ਜਾਂ ਕਿਸੇ ਹੋਰ ਚੀਜ਼ ਨਾਲ ਜ਼ੋਰ ਜ਼ੋਰ ਦੀ ਮਾਰਦਾ। ਉਹ ਤੜਪਦਾ। ਨੱਸਣ ਦੀ ਕੋਸ਼ਿਸ਼ ਕਰਦਾ। ਡਾਇਰ ਹੋਰ ਮਾਰਦਾ। ਫਿਰ ਹੱਸਦਾ। ਲੁਤਫ਼ ਲੈਂਦਾ। ਆਖ਼ਰ ਸੱਪ ਮਰ ਜਾਂਦਾ। ਡਾਇਰ ਜਸ਼ਨ ਮਨਾਂਦਾ। ਸਾਰੇ ਇਲਾਕੇ ਦੇ ਬੱਚੇ ਇਕੱਠੇ ਕਰ ਲੈਂਦਾ।

ਬਾਕਸਿੰਗ ਦੇ ਚਮਤਕਾਰ ਵੀ ਉਸ ਨੇ ਮਿਡਲਟਨ ਕਾਲਜ ਵਿਚ ਬਹੁਤ ਦੱਸੇ। ਇਕ ਵਾਰ ਉਸ ਦਾ ਇਕ ਜਮਾਤੀ ਨਾਲ ਝਗੜਾ ਹੋ ਗਿਆ। ਕਾਫੀ ਦੇਰ ਦੋਹਾਂ ਵਿਚ ਬਾਕਸਿੰਗ ਚਲਦੀ ਰਹੀ। ਡਾਇਰ ਨੇ ਫ਼ੈਸਲਾ ਕਰ ਲਿਆ ਸੀ ਕਿ ਉਹ ਅੱਜ ਉਸ ਜਮਾਤੀ ਨੂੰ ਜਾਨੋਂ ਮਾਰ ਦਏਗਾ। ਉਹ ਮਾਰੀ ਗਿਆ, ਮਾਰੀ ਗਿਆ। ਕੋਲ ਛੁਡਾਣ ਵਾਲਾ ਵੀ ਕੋਈ ਨਹੀਂ ਸੀ। ਆਖ਼ਰ ਮਾਰ ਮਾਰ ਕੇ ਉਸ ਨੇ ਆਪਣੇ ਜਮਾਤੀ ਨੂੰ ਬੇਹੋਸ਼ ਕਰਕੇ ਜ਼ਮੀਨ ਤੇ ਡੇਗ ਦਿੱਤਾ।

ਸਵੇਰੇ ਜਦ ਉਹ ਸ਼ਹਿਰ ਵਿਚ ਐਲਾਨ ਕਰਵਾ ਰਿਹਾ ਸੀ, ਉਸ ਨੂੰ ਕੁਝ

ਹਿੰਦੁਸਤਾਨੀ ਮੁੰਡੇ 'ਬਾਂਦਰ ਬਾਂਦਰ' ਕਹਿ ਰਹੇ ਸਨ। ਕਿੰਨੇ ਗੁਸਤਾਖ਼ ਸਨ ਉਹ ਮੁੰਡੇ। ਉਹ ਉਨ੍ਹਾਂ ਮੁੰਡਿਆਂ ਨੂੰ ਸਬਕ ਸਿਖਾਏਗਾ। ਉਨਾਂ ਦੇ ਪਿਉਆਂ ਨੂੰ ਵੀ ਸਬਕ ਸਿਖਾਏਗਾ। 'ਬਾਂਦਰ' ਸ਼ਬਦ ਨਾਲ ਉਸ ਨੂੰ ਚਿੜ ਹੈ। ਸਖ਼ਤ ਚਿੜ। ਹੋਰ ਕੋਈ ਵੀ ਗਾਲ੍ਹ ਉਸ ਨੂੰ ਏਨੀ ਬੁਰੀ ਨਹੀਂ ਲੱਗਦੀ। ਬਾਂਦਰ। ਸ਼ਿਮਲੇ ਦੇ ਬਾਂਦਰ। ਬਚਪਨ। ਇਕ ਵਾਰ ਉਸ ਨੇ ਕਿਸੇ ਪਰਿੰਦੇ ਦਾ ਨਿਸ਼ਾਨਾ ਬੰਨ੍ਹਿਆ ਸੀ। ਪਰ ਗੋਲੀ ਲਗ ਗਈ ਸੀ ਇਕ ਬਾਂਦਰ ਨੂੰ। ਵਿਚਾਰਾ ਬਾਂਦਰ। ਬਾਂਦਰ ਦਾ ਖ਼ੂਨ। ਉਸ ਕੋਲੋਂ ਵੇਖਿਆ ਨਹੀਂ ਸੀ ਜਾਂਦਾ। ਬਾਂਦਰ ਦਾ ਖ਼ੂਨ ਹੋ ਗਿਆ। ਬਾਂਦਰ ਮਰ ਗਿਆ।

ਇਰਵਿੰਗ ਨੇ ਸਭ ਕੁਝ ਡਾਇਰ ਦੇ ਹਵਾਲੇ ਕਰ ਦਿੱਤਾ ਹੈ। ਸਾਰਾ ਸ਼ਹਿਰ ਡਾਇਰ ਦੇ ਹਵਾਲੇ ਕਰ ਦਿੱਤਾ ਹੈ। ਇਰਵਿੰਗ ਆਪ ਸ਼ਹਿਰ ਨੂੰ ਨਹੀਂ ਸੰਭਾਲ ਸਕਿਆ। ਹੁਣ ਸ਼ਹਿਰ ਉਤੇ ਡਾਇਰ ਦਾ ਕਬਜ਼ਾ ਹੈ। ਉਹ ਜਾਣਦਾ ਹੈ ਕਿ ਸਿਵਲ ਕਾਨੂੰਨ ਖਤਮ ਹੋ ਚੁੱਕਾ ਹੈ। ਇਸ ਵੇਲੇ ਮਿਲਟਰੀ ਦਾ ਰਾਜ ਹੈ। ਇਸ ਰਾਜ ਵਿਚ ਉਹ ਜੋ ਚ੍ਹਾਹੇ ਕਰ ਸਕਦਾ ਹੈ। ਉਸ ਨੂੰ ਕਿਸੇ ਨਾਲ ਸਲਾਹ ਕਰਨ ਦੀ ਲੋੜ ਨਹੀਂ। ਉਹ ਆਪਣੇ ਆਲੇ-ਦੁਆਲੇ ਦੇ ਅਫ਼ਸਰਾਂ ਨੂੰ ਬੇਜਾਨ ਸਮਝਦਾ ਹੈ। ਕੋਈ ਉਸ ਦਾ ਹੁੰਗਾਰਾ ਭਰਨ ਦੇ ਕਾਬਲ ਨਹੀਂ। ਉਹ ਆਪ ਹੈ ਤੇ ਬਸ। ਉਹ ਆਪ ਹੈ ਤੇ ਇਹ ਸ਼ਹਿਰ। ਸ਼ਹਿਰ ਉਸ ਦਾ ਹੈ। ਸ਼ਹਿਰੀ ਉਸ ਦੇ ਵੱਸ ਹਨ। ਉਹ ਸ਼ਹਿਰ ਵਿਚ ਕੁਝ ਵੀ ਕਰੇ, ਉਸ ਨੂੰ ਖੁਲ੍ਹ ਹੈ।

ਇਕ ਅੰਗਰੇਜ਼ ਅਫ਼ਸਰ ਦੀ ਕੁੜੀ ਉਸ ਨੂੰ ਕਲੱਬ ਵਿਚ ਮਿਲੀ। ਉਹ ਉਸ ਨਾਲ ਬੈਡਮਿੰਟਨ ਖੇਡਿਆ ਕਰਦੀ ਸੀ। ਚੰਗੀ ਖਿਡਾਰਨ ਸੀ। ਪਲਿਆ ਹੋਇਆ ਸਰੀਰ ਸੀ। ਤਿੱਖੇ ਨੈਣ ਨਕਸ਼ ਸਨ। ਗੂੜ੍ਹੇ ਰੰਗਾਂ ਦੇ ਕਪੜੇ ਪਹਿਨਦੀ ਸੀ। ਗੱਲਾਂ ਵੀ ਮਿੱਠੀਆਂ ਮਿੱਠੀਆਂ ਕਰਦੀ ਸੀ। ਡਾਇਰ ਆਪ ਬੜਾ ਚੰਗਾ ਖਿਡਾਰੀ ਸੀ। ਉਹ ਉਸ ਕੁੜੀ ਨਾਲ ਸਿੰਗਲ ਖੇਡਦਾ। ਕਦੀ ਆਪ ਜਿੱਤ ਜਾਂਦਾ, ਕਦੀ ਉਹ ਨੂੰ ਜਾਣ ਬੁਝ ਕੇ ਜਿਤਾ ਦਿੰਦਾ। ਜਦ ਉਹ ਡਾਇਰ ਕੋਲੋਂ ਗੇਮ ਜਿੱਤ ਜਾਂਦੀ ਤਾਂ ਬੜੀ ਖ਼ੁਸ਼ ਹੁੰਦੀ। ਡਾਇਰ ਉਸ ਦੀ ਗੇਮ ਦੀ ਤਾਰੀਫ਼ ਕਰਦਾ, ਰਜ ਦੇ ਤਾਰੀਫ਼ ਕਰਦਾ। ਉਹ ਹੋਰ ਵੀ ਖ਼ੁਸ਼ ਹੁੰਦੀ। ਕਲੱਬ ਵਿਚ ਆਉਂਦਿਆਂ ਹੀ ਮਿਲਦੇ, ਇਕ ਦੂਜੇ ਨਾਲ ਹੱਥ ਮਿਲਾਂਦੇ। ਤੇ ਫਿਰ ਖੇਡਣ ਲੱਗ ਜਾਂਦੇ।

ਡਾਇਰ ਦੀ ਸਿਰਫ ਹੱਥ ਮਿਲਾਣ ਨਾਲ ਤਸੱਲੀ ਨਹੀਂ ਸੀ ਹੁੰਦੀ। ਉਹ ਤਾਂ ਉਸ ਨਾਲ ਵਿਆਹ ਕਰਵਾਣਾ ਚਾਹੁੰਦਾ ਸੀ। ਸਿਰਫ਼ ਪਿਆਰ ਕਰਨ ਦਾ ਡਾਇਰ ਨੂੰ ਜ਼ਰਾ ਵੀ ਸ਼ੌਕ ਨਹੀਂ ਸੀ। ਉਹ ਕੋਈ ਵੀ ਕਦਮ ਬਿਨਾਂ ਕਿਸੇ ਖ਼ਾਸ ਮਕਸਦ ਦੇ ਚੁੱਕਣ ਲਈ ਕਦੀ ਵੀ ਤਿਆਰ ਨਹੀਂ ਸੀ ਹੋਇਆ। ਉਹ ਤਾਂ ਇਸ ਮਾਮਲੇ ਵਿਚ ਦਿਲਚਸਪੀ ਹੀ ਤਾਂ ਲੈ ਰਿਹਾ ਸੀ ਕਿਉਂਕਿ ਉਸ ਨੂੰ ਫ਼ਕੀਰ ਨੇ ਕਿਹਾ ਸੀ ਕਿ ਉਹ ਕਾਮਯਾਬ ਹੀ ਤਾਂ ਹੋ ਸਕਦਾ ਹੈ ਜੇ ਉਸ ਦਾ ਵਿਆਹ ਇਸੇ ਸਾਲ ਵਿਚ ਹੋ ਜਾਏ।

ਡਾਇਰ ਕੋਲੋਂ ਹੋਰ ਵੱਧ ਇੰਤਜ਼ਾਰ ਨਹੀਂ ਸੀ ਹੋ ਰਹੀ। ਪਰ ਉਹ ਹੋਰ ਕਰ ਵੀ ਕੀ ਸਕਦਾ ਸੀ। ਉਸ ਨੂੰ ਕਾਫ਼ੀ ਸਬਰ ਤੋਂ ਕੰਮ ਲੈਣਾ ਪੈ ਰਿਹਾ ਸੀ। ਇਕ ਦਿਨ ਬੜੇ ਸਖ਼ਤ ਮੁਕਾਬਲੇ ਦੀ ਗੇਮ ਹੋ ਰਹੀ ਸੀ। ਡਾਇਰ ਬੜੇ ਯਕੀਨ ਨਾਲ

ਕਹਿ ਰਿਹਾ ਸੀ, ਇਹ ਗੇਮ ਉਹ ਜਿੱਤੇਗਾ। ਕੁੜੀ ਨੂੰ ਯਕੀਨ ਸੀ ਕਿ ਉਹ ਜਿੱਤੇਗੀ। ਸ਼ਰਤ ਲੱਗ ਗਈ। ਕੀ ਸ਼ਰਤ ? ਇਹ ਕੋਈ ਫੈਸਲਾ ਨਾ ਹੋਇਆ। ਕੁੜੀ ਨੇ ਆਖਿਆ ਸੀ : ਜੋ ਤੂੰ ਕਹੇਂ ਮਨਜ਼ੂਰ ਹੈ। ਇਹ ਕਹਿ ਕੇ ਉਹ ਮੁਸਕਰਾ ਪਈ ਤੇ ਉਸ ਨੇ ਡਾਇਰ ਵੱਲ ਬੜੀਆਂ ਅਰਥ-ਭਰਪੂਰ ਨਜ਼ਰਾਂ ਨਾਲ ਵੇਖਿਆ ਸੀ। ਡਾਇਰ ਨੇ ਵੀ ਅੱਗੋਂ ਹੱਸ ਕੇ ਆਖਿਆ : ਮਨਜ਼ੂਰ। ਹੁਣ ਡਾਇਰ ਨੇ ਵੀ ਜ਼ੋਰ ਲਾਣਾ ਸ਼ੁਰੂ ਕਰ ਦਿੱਤਾ ਤੇ ਕੁੜੀ ਨੇ ਵੀ। ਦੋਵੇਂ ਜੋਸ਼ ਵਿਚ ਸਨ। ਡਾਇਰ ਕਈ ਕਿਸਮ ਦੇ ਅੰਦਾਜ਼ੇ ਲਾ ਰਿਹਾ ਸੀ। ਅੱਜ ਦਾ ਮੌਕਾ ਉਹ ਹੱਥੋਂ ਨਹੀਂ ਸੀ ਗੁਆਣਾ ਚਾਹੁੰਦਾ। ਉਹ ਸੋਚ ਰਿਹਾ ਸੀ, ਸ਼ਾਇਦ ਉਸ ਕੁੜੀ ਨੇ ਇਹ ਮੌਕਾ ਉਸ ਨੂੰ ਜਾਣ ਬੁੱਝ ਕੇ ਦਿੱਤਾ ਸੀ। ਉਸ ਨੇ ਆਖਿਆ ਸੀ : ਜੋ ਤੂੰ ਕਹੇਂ ਮਨਜ਼ੂਰ ਹੈ। ਜੇ ਉਹ ਜਿੱਤ ਗਿਆ ਤਾਂ ਕਹਿ ਦਏਗਾ : ਮੇਰੇ ਨਾਲ ਵਿਆਹ ਕਰ ਲੈ। ਉਹ ਨਾਂਹ ਨਹੀਂ ਕਰ ਸਕੇਗੀ। ਸ਼ਾਇਦ ਉਸ ਨੇ ਪਹਿਲਾਂ ਹੀ ਮਨ ਵਿਚ ਫੈਸਲਾ ਕਰ ਲਿਆ ਹੋਵੇ। ਉਹ ਖੁਸ਼ ਸੀ ਕਿ ਅੱਜ ਖੇਡ ਖ਼ਤਮ ਹੋਣ ਪਿਛੋਂ ਉਸ ਦੀ ਜ਼ਿੰਦਗੀ ਦਾ ਫ਼ੈਸਲਾ ਹੋ ਜਾਏਗਾ। ਉਹ ਖੁਸ਼ ਸੀ ਤੇ ਨਾਲ ਨਾਲ ਉਸ ਦਾ ਦਿਲ ਵੀ ਧੜਕ ਰਿਹਾ ਸੀ।

ਥੋੜ੍ਹੀ ਥੋੜ੍ਹੀ ਹਵਾ ਚਲਣ ਲਗ ਪਈ ਸੀ। ਉਹ ਬੜੀ ਮੁਸ਼ਕਲ ਨਾਲ ਸ਼ੱਟਲ ਨੂੰ ਦੂਜੇ ਪਾਸੇ ਪੁਚਾ ਰਿਹਾ ਸੀ। ਕੁਦਰਤ ਵੀ ਉਸ ਨੂੰ ਹਰਾਣ ਤੇ ਤੁਲ ਗਈ ਸੀ। ਉਹ ਪਸੀਨੇ ਨਾਲ ਨੁੱਚੜ ਰਿਹਾ ਸੀ। ਏਨੀ ਥਕਾਵਟ ਉਸਨੂੰ ਇਸ ਤੋਂ ਪਹਿਲਾਂ ਕਦੀ ਵੀ ਨਹੀਂ ਸੀ ਹੋਈ। ਉਹ ਰੋਜ਼ ਖੇਡਦਾ ਸੀ, ਕਈ ਗੇਮਾਂ ਖੇਡਦਾ ਸੀ, ਪਰ ਕਦੀ ਨਹੀਂ ਸੀ ਥੱਕਿਆ। ਅੱਜ ਇਕੋ ਗੇਮ ਨੇ ਉਸ ਨੂੰ ਥਕਾ ਦਿੱਤਾ ਸੀ। ਤੇ ਉਧਰ ਉਹ ਕੁੜੀ ਸੀ ਕਿ ਜ਼ਰਾ ਨਹੀਂ ਸੀ ਥੱਕੀ ਜਾਪਦੀ। ਬੜੇ ਵਿਸ਼ਵਾਸ ਨਾਲ ਖੇਡ ਰਹੀ ਸੀ, ਜਿਵੇਂ ਉਹ ਆਸਾਨੀ ਨਾਲ ਜਿੱਤ ਜਾਏਗੀ। ਹੁਣ ਆਖ਼ਰੀ ਇਕ ਦੋ ਪੁਆਇੰਟ ਸਨ। ਸਖ਼ਤ ਮੁਕਾਬਲਾ ਹੋਇਆ ਤੇ ਆਖ਼ਰ ਡਾਇਰ ਜਿੱਤ ਗਿਆ। ਦੋਹਾਂ ਨੇ ਹੱਥ ਮਿਲਾਏ। ਇਸ ਵਾਰ ਡਾਇਰ ਨੇ ਕੁਝ ਹੋਰ ਖੁਲ ਲੈ ਲਈ। ਉਸ ਨੇ ਕੁੜੀ ਦਾ ਹੱਥ ਚੁੰਮ ਲਿਆ। ਉਹ ਅੱਗੋਂ ਕੁਝ ਨਾ ਬੋਲੀ। ਬਸ ਮੁਸਕਰਾਂਦੀ ਰਹੀ। ਮੁਸਕਰਾਂਦੀ ਹੋਈ ਉਹ ਬੋਲੀ : ਜੋ ਕਹੋ ਮੰਨਾਂਗੀ।

ਡਾਇਰ ਨੇ ਇਕਦਮ ਆਖਿਆ : ਮੇਰੇ ਨਾਲ ਵਿਆਹ ਕਰਾ ਲਓ।

ਉਹ ਕੁਝ ਦੇਰ ਚੁੱਪ ਰਹੀ। ਫਿਰ ਉਸ ਨੇ ਬਸ ਏਨਾਂ ਹੀ ਕਿਹਾ : ਮੈਨੂੰ ਬੜਾ ਅਫ਼ਸੋਸ ਹੈ ਕਿ ਮੈਂ ਤੁਹਾਨੂੰ ਹਾਂ ਨਹੀਂ ਕਰ ਸਕਦੀ।

ਕਿਉਂ ?

ਕਿਉਂਕਿ ਮੈਂ ਇਹ ਫੈਸਲਾ ਪਹਿਲਾਂ ਹੀ ਕਰ ਚੁੱਕੀ ਹਾਂ।

ਕੀ ?

ਵਿਆਹ ਕਰਨ ਦਾ। ਮੈਂ ਇਕ ਹਿੰਦਸਤਾਨੀ ਨਾਲ ਵਿਆਹ ਕਰ ਰਹੀ ਹਾਂ। ਉਹ ਇਥੋਂ ਦੇ ਇਕ ਬਿਉਪਾਰੀ ਦਾ ਲੜਕਾ ਹੈ।

ਬਿਉਪਾਰੀ ਦਾ ਲੜਕਾ ? ਹਿੰਦੁਸਤਾਨੀ ? ਡਾਇਰ ਕੁਝ ਹੋਰ ਪੁੱਛੇ ਬਿਨਾਂ ਉਥੋਂ ਚਲ ਪਿਆ। ਕੁੜੀ ਨੇ ਵੀ ਉਸ ਤੋਂ ਪਿਛੋਂ ਕੋਈ ਗੱਲ ਨਾ ਕੀਤੀ ਤੇ ਆਪਣੇ ਰਸਤੇ ਤੇ ਟੁਰ ਪਈ।

ਉਸ ਤੋਂ ਬਾਅਦ ਨਾ ਡਾਇਰ ਕਦੀ ਬੈਡਮਿੰਟਨ ਖੇਡਣ ਆਇਆ ਤੇ ਨਾ ਉਹ ਕੁੜੀ।

ਤੇ ਡਾਇਰ ਹੋਰ ਕੋਈ ਗੱਲ ਯਾਦ ਨਹੀਂ ਕਰਨੀ ਚਾਹੁੰਦਾ। ਇਹ ਬੜੀ ਤਲਖ਼ ਯਾਦ ਹੈ। ਤੇ ਫਿਰ ਇਸ ਤੋਂ ਵੀ ਭਿਆਨਕ ਯਾਦ ਉਸ ਕੁੜੀ ਦੇ ਵਿਆਹ ਦੀ ਹੈ। ਉਸ ਨੇ ਆਪਣੇ ਵਿਆਹ ਦੀ ਪਾਰਟੀ ਦਾ ਸੱਦਾ ਪੱਤਰ ਉਸ ਨੂੰ ਵੀ ਭੇਜਿਆ ਸੀ। ਉਹ ਸਿਰਫ਼ ਇਸ ਲਈ ਵਿਆਹ ਦੀ ਪਾਰਟੀ ਤੇ ਗਿਆ ਸੀ ਤਾਂ ਜੋ ਉਸ ਹਿੰਦੁਸਤਾਨੀ ਨੂੰ ਵੇਖ ਸਕੇ ਜਿਸ ਨੇ ਉਸ ਅੰਗਰੇਜ਼ ਕੁੜੀ ਦਾ ਦਿਲ ਜਿੱਤਿਆ ਸੀ। ਪਾਰਟੀ ਵਿਚ ਬੈਠਿਆਂ ਉਹ ਉਸ ਹਿੰਦੁਸਤਾਨੀ ਮੁੰਡੇ ਵਲ ਵੇਖ ਵੇਖ ਕੇ ਕਚੀਚੀਆਂ ਵੱਟਦਾ ਰਿਹਾ ਸੀ। ਕੀ ਸੀ ਉਸ ਹਿੰਦੁਤਸਾਨੀ ਮੁੰਡੇ ਵਿਚ ? ਉਸ ਦਾ ਦਿਲ ਕੀਤਾ ਸੀ ਕਿ ਉਸ ਨੂੰ ਉਸੇ ਵੇਲੇ ਸ਼ੂਟ ਕਰ ਦਏ।

ਮਿਸ ਸ਼ੇਰਵੁਡ ਨੂੰ ਹਿੰਦੁਸਤਾਨੀਆਂ ਨੇ ਮਾਰਨ ਦੀ ਕੋਸ਼ਿਸ਼ ਕੀਤੀ ਸੀ। ਵਿਚਾਰੀ ਕਿੰਨੀ ਚੰਗੀ ਕੁੜੀ ਹੈ। ਡਾਇਰ ਨੂੰ ਸ਼ੇਰਵੁਡ ਦੀ ਸ਼ਕਲ ਬਿਲਕੁਲ ਉਸ ਕੁੜੀ ਵਰਗੀ ਲੱਗਦੀ ਹੈ ਜਿਸ ਨੇ ਉਸ ਨਾਲ ਵਿਆਹ ਨਹੀਂ ਸੀ ਕੀਤਾ, ਜਿਸ ਨੇ ਉਸ ਨਾਲੋਂ ਇਕ ਹਿੰਦੁਸਤਾਨੀ ਬਿਉਪਾਰੀ ਦੇ ਮੁੰਡੇ ਨੂੰ ਵੱਧ ਚੰਗਾ ਸਾਥੀ ਸਮਝਿਆ ਸੀ।

ਮਿਸ ਸ਼ੇਰਵੁਡ। ਦਸ ਅਪ੍ਰੈਲ। ਹਿੰਦੁਸਤਾਨੀਆਂ ਦੀ ਉਸ ਨੂੰ ਮਾਰਨ ਦੀ ਕੋਸ਼ਿਸ਼। ਮਿਸ ਸ਼ੇਰਵੁਡ। ਖ਼ੂਬਸੂਰਤ ਨੌਜਵਾਨ ਕੁੜੀ। ਉਸ ਕੁੜੀ ਵਰਗੀ। ਕਾਨ੍ਹਪੁਰ। ਬੱਤੀ ਸਾਲ ਪਹਿਲਾਂ। ਕਲੱਬ ਵਿਚ ਬੈਡਮਿੰਟਨ ਕੋਰਟ। ਕੁੜੀ ਦੀ ਹਾਰ। ਅਨੋਖੀ ਸ਼ਰਤ। ਵਿਆਹ ਦੀ ਪਾਰਟੀ। ਬੇਇੱਜ਼ਤੀ। ਬਦਲਾ। ਹਿੰਦੁਸਤਾਨੀਆਂ ਕੋਲੋਂ ਬਦਲਾ। ਕਚੀਚੀਆਂ ਵੱਟਦਾ ਹੈ। ਅੱਖਾਂ ਵਿਚ ਗੁੱਸਾ ਭਰ ਆਉਂਦਾ ਹੈ। ਬੇਚੈਨ ਹੁੰਦਾ ਹੈ। ਬੁੜਬੁੜਾਂਦਾ ਹੈ। ਮੁਕੇ ਵੱਟਦਾ ਹੈ। ਮੈਂ ਵੇਖਦਾ ਹਾਂ। ਬਰਿਗਜ਼ ਵੇਖਦਾ ਹੈ। ਨਾ ਉਹ ਹੈਰਾਨ ਹੁੰਦਾ ਹੈ। ਨਾ ਮੈਂ ਹੈਰਾਨ ਹੁੰਦਾ ਹਾਂ। ਇਹੋ ਜਿਹੀਆਂ ਹਰਕਤਾਂ ਕਾਫ਼ੀ ਚਿਰ ਤੋਂ ਉਹ ਕਰ ਰਿਹਾ ਹੈ।

ਪਾਵਰ ਹਾਊਸ ਵਾਲੀ ਸੜਕ ਵੱਲੋਂ ਇਕ ਮਜ਼ਦੂਰ ਨੱਸਿਆ ਆ ਰਿਹਾ ਹੈ। ਪਤਾ ਨਹੀਂ, ਕੌਣ ਹੈ, ਕਿਹੜੇ ਮਜ਼੍ਹਬ ਦਾ ਹੈ। ਬਸ ਮਜ਼ਦੂਰ ਹੈ। ਮਜ਼ਦੂਰ ਦਾ ਵੀ ਕੋਈ ਮਜ਼੍ਹਬ ਹੁੰਦਾ ਹੈ। ਬਸ ਇਨਸਾਨ ਜ਼ਰੂਰ ਹੁੰਦਾ ਹੈ ਉਹ। ਇਨਸਾਨ ? ਸਮਝਿਆ ਭਾਵੇਂ ਨਾ ਜਾਵੇ ਪਰ ਹੁੰਦਾ ਜ਼ਰੂਰ ਹੈ। ਨੌਜਵਾਨ ਮਜ਼ਦੂਰ ਹੈ। ਮਜ਼ਦੂਰ ਹੁੰਦਾ ਹੀ ਨੌਜਵਾਨ ਹੈ। ਬੁੱਢੇ ਨੇ ਮਜ਼ਦੂਰੀ ਕੀ ਕਰਨੀ ਹੈ। ਮਜ਼ਦੂਰੀ ਕੋਈ ਆਪਣੀ ਮਰਜ਼ੀ ਨਾਲ ਥੋੜ੍ਹੇ ਹੀ ਕੀਤੀ ਜਾਂਦੀ ਹੈ, ਕਰਨੀ ਹੀ ਪੈ ਜਾਂਦੀ ਹੈ। ਕਈ ਬੁੱਢੇ ਵੀ ਮਜ਼ਦੂਰੀ ਕਰਦੇ ਹਨ। ਬੜੇ ਬੜੇ ਬੁੱਢੇ ਉਮਰ ਦੇ। ਕੀ ਕਰਨ ? ਉਨ੍ਹਾਂ ਪਾਸ ਹੋਰ ਕੋਈ ਚਾਰਾ ਹੀ ਨਹੀਂ ਹੁੰਦਾ। ਬੱਚੇ ਮਜ਼ਦੂਰੀ ਕਰਦੇ ਹਨ, ਨਿੱਕੇ ਨਿੱਕੇ ਬੱਚੇ, ਨਿੱਕੀਆਂ ਨਿੱਕੀਆਂ ਉਮਰਾਂ ਦੇ। ਔਰਤਾਂ, ਮਜ਼ਦੂਰੀ ਕਰਦੀਆਂ ਹਨ। ਬੁੱਢੀਆਂ, ਜਵਾਨ, ਬੱਚੀਆਂ। ਪਰ ਉਹ ਜੋ ਮਜ਼ਦੂਰ ਨੱਸਿਆ ਆ ਰਿਹਾ ਹੈ, ਬਿਲਕੁਲ ਜਵਾਨ ਹੈ। ਹੋਏਗਾ ਕੋਈ ਵੀਹਾਂ ਬਾਈਆਂ ਵਰ੍ਹਿਆਂ ਦਾ। ਉਹ ਦੌੜਿਆ ਆ ਰਿਹਾ ਹੈ। ਪਾਵਰ ਹਾਊਸ ਵੱਲੋਂ ਆ ਰਿਹਾ ਹੈ।

ਮੈਂ ਸੋਚ ਰਿਹਾ ਹਾਂ, ਉਹ ਬਰਿਜ ਦੇ ਹੇਠਾਂ ਰੇਲਵੇ ਲਾਈਨਾਂ 'ਤੇ ਕੋਲੇ ਚੁਗ

ਕੋਈ ਗੜਬੜ ਹੋਵੇਗੀ ਇਸ ਲਈ ਖ਼ਾਹ-ਮਖ਼ਾਹ ਖ਼ਤਰੇ ਦੇ ਮੂੰਹ ਵਿਚ ਨਹੀਂ ਜਾਣਾ ਚਾਹੁੰਦਾ। ਪਰ ਕਿਲ੍ਹੇ ਤੱਕ ਜਾਣਾ ਕਿਹੜਾ ਸੌਖਾ ਹੈ। ਚੰਗਾ ਉਹ ਡਾਇਰ ਨੂੰ ਇਤਲਾਹ ਦੇਣ ਆਇਆ ਹੈ। ਆਪ ਹੀ ਫਸ ਗਿਆ ਹੈ। ਉਹ ਐਵੇਂ ਖ਼ਾਹ-ਮਖ਼ਾਹ ਫਸ ਗਿਆ ਹੈ। ਉਹ ਡਾਇਰ ਨੂੰ ਰਾਮ ਬਾਗ ਹੀ ਕਹਿ ਸਕਦਾ ਸੀ ਕਿ ਉਸ ਨੂੰ ਕੁਝ ਬੰਦੇ ਚਾਹੀਦੇ ਹਨ, ਕਿਲ੍ਹੇ ਤੱਕ ਜਾਣ ਲਈ। ਡਾਇਰ ਨੂੰ ਤਾਂ ਪਤਾ ਹੀ ਨਹੀਂ ਹੋਣਾ ਕਿ ਉਹ ਵੀ ਉਸ ਦੇ ਜਲੂਸ ਦੇ ਨਾਲ ਨਾਲ ਚਲ ਰਿਹਾ ਹੈ। ਇਹ ਉਸ ਦੀ ਆਪਣੀ ਮੂਰਖ਼ਤਾ ਹੈ।

ਆਖ਼ਰ ਉਹ ਰੀਹਿਲ ਨੂੰ ਆਪਣੇ ਦਿਲ ਦੀ ਗੱਲ ਕਹਿ ਦਿੰਦਾ ਹੈ। ਰੀਹਿਲ ਦੇ ਹਿੰਦੁਸਤਾਨੀ ਫੌਜੀਆਂ ਨੂੰ ਉਸ ਨਾਲ ਭੇਜ ਦਿੰਦਾ ਹੈ। ਲੈਵਿਸ ਸ਼ੁਕਰੀਆ ਕਰਕੇ ਕਾਰ ਵਿਚੋਂ ਉੱਤਰ ਜਾਂਦਾ ਹੈ ਤੇ ਕਿਲ੍ਹੇ ਵੱਲ ਚਲਾ ਜਾਂਦਾ ਹੈ। ਲੈਵਿਸ ਦੇ ਜਾਣ ਪਿਛੋਂ ਰੀਹਿਲ ਤੇ ਪਲੋਮਰ ਫਿਰ ਲੈਵਿਸ ਦੀਆਂ ਗੱਲਾਂ ਸ਼ੁਰੂ ਕਰ ਦਿੰਦੇ ਹਨ। ਲੈਵਿਸ ਦੀਆਂ ਛੇ ਬੀਵੀਆਂ ਦੀਆਂ। ਲੈਵਿਸ ਦੀ ਧੀ ਸਟੈਲਾ ਦੀਆਂ। ਲੈਵਿਸ ਦੇ ਸਿਨੇਮੇ ਦੀਆਂ, ਲੈਵਿਸ ਦੇ ਰੋਮਾਂਸਾਂ ਦੀਆਂ। ਲੈਵਿਸ ਦੇ ਬਿਉਪਾਰ ਦੀਆਂ।

ਇਸ ਵੇਲੇ ਜਦ ਡਾਇਰ ਦਾ ਕਾਫਲਾ ਅਜੇ ਹਾਲ ਬਾਜ਼ਾਰ ਵਿਚ ਹੀ ਦਾਖ਼ਲ ਹੋਇਆ ਹੈ, ਲੋਕ ਬਹੁਤ ਭਾਰੀ ਗਿਣਤੀ ਵਿਚ ਜਲ੍ਹਿਆਂਵਾਲਾ ਬਾਗ ਵਿਚ ਇਕੱਠੇ ਹੋ ਗਏ ਹਨ। ਘਰਾਂ ਵਿਚ ਕੋਈ ਟਾਵਾਂ ਟਾਵਾਂ ਹੀ ਰਹਿ ਗਿਆ ਹੈ। ਹਨੇਰੀ ਜੋ ਕੁਝ ਚਿਰ ਪਹਿਲਾਂ ਲੱਗਦਾ ਸੀ ਕਿ ਬਸ ਆਈ ਸਮਝੋ, ਹੁਣ ਕੁਝ ਦੇਰ ਲਈ ਰੁਕ ਗਈ ਜਾਪਦੀ ਹੈ। ਹਾਲ ਗੇਟ ਦੀ ਘੜੀ ਉਸੇ ਤਰ੍ਹਾਂ ਚਲ ਰਹੀ ਹੈ। ਡਾਇਰ ਆਪਣੀਆਂ ਸੋਚਾਂ ਵਿਚ ਡੁਬਿਆ ਹੋਇਆ ਹੈ। ਮੈਂ ਵੀ ਲੰਘਦੇ ਜਾਂਦੇ ਬੰਦਿਆਂ ਵੱਲ ਵੇਖ ਰਿਹਾ ਹਾਂ। ਵਾਦਨ ਆਪਣੇ ਘਰ ਹੋਵੇਗਾ। ਇਰਵਿੰਗ ਕਿਲ੍ਹੇ ਵਿਚ ਪਹੁੰਚ ਚੁੱਕਿਆ ਹੋਵੇਗਾ। ਕਰਨਲ ਸਮਿਥ ਵੀ ਉਥੇ ਹੀ ਹੈ। ਲੈਵਿਸ ਅਜੇ ਰਸਤੇ ਵਿਚ ਹੈ।

ਇਕ ਰਾਤ ਸਾਢੇ ਅੱਠ ਵਜੇ ਦੇ ਕਰੀਬ ਮਿਸਿਜ਼ ਇਰਵਿੰਗ ਨੇ ਮੈਨੂੰ ਟੈਲੀਫੋਨ ਕੀਤਾ : ਜੇ ਤੁਸੀਂ ਵਿਹਲੇ ਹੋ ਤਾਂ ਜ਼ਰਾ ਕਲੱਬ ਵਿਚ ਆਓ। ਮੈਂ ਕਲੱਬ ਵਿਚ ਪਹੁੰਚ ਗਿਆ। ਕਲੱਬ ਵਿਚ ਕੋਈ ਖ਼ਾਸ ਰੌਣਕ ਨਹੀਂ ਸੀ। ਬਸ ਇਕ ਦੋ ਬੰਦੇ ਸਨ। ਮਿਸਿਜ਼ ਇਰਵਿੰਗ ਨੇ ਦੱਸਿਆ : ਉਨ੍ਹਾਂ ਦੀ ਤਬੀਅਤ ਠੀਕ ਨਹੀਂ ਸੀ, ਲੇਟੇ ਹੋਏ ਸਨ, ਤੇ ਬੈਠੀ ਬੈਠੀ ਮੈਂ ਬੋਰ ਹੋ ਗਈ ਸਾਂ। ਸੋਚਿਆ, ਜ਼ਰਾ ਕਲੱਬ ਵਿਚ ਹੀ ਹੋ ਆਵਾਂ।

ਅਸੀਂ ਉਸ ਰਾਤ ਵਿਸਕੀ ਪੀਂਦਿਆਂ ਹੋਇਆਂ ਕਈ ਕਿਸਮ ਦੀਆਂ ਗੱਲਾਂ ਕੀਤੀਆਂ। ਉਹ ਆਪਣੇ ਬਚਪਨ ਦੀਆਂ ਗੱਲਾਂ ਕਰਦੀ ਰਹੀ, ਜਵਾਨੀ ਦੇ ਕਿੱਸੇ ਸੁਣਾਂਦੀ ਰਹੀ। ਮੈਂ ਸੁਣਦਾ ਰਿਹਾ ਤੇ ਵਿਚ ਵਿਚ ਆਪਣੀਆਂ ਵੀ ਗੱਲਾਂ ਕਰਦਾ ਰਿਹਾ। ਏਨੀਆਂ ਗੱਲਾਂ ਅਸਾਂ ਇਸ ਤੋਂ ਪਹਿਲਾਂ ਕਈ ਮੁਲਾਕਾਤਾਂ ਵਿਚ ਵੀ ਨਹੀਂ ਸਨ ਕੀਤੀਆਂ।

ਉਸ ਰਾਤ ਮੈਨੂੰ ਮਿਸਿਜ਼ ਇਰਵਿੰਗ ਨੇ ਕਿਹਾ : ਤੁਸੀਂ ਡਾਕਟਰ ਹੋ, ਮੇਰਾ ਇਲਾਜ ਕਰੋ। ਕਿੰਨੀ ਵਾਰ ਉਸ ਨੇ ਦੁਹਰਾਇਆ : ਮੇਰਾ ਇਲਾਜ ਕਰੋ। ਮੈਂ ਉਸ ਦਾ ਮਤਲਬ ਸਮਝ ਗਿਆਂ ਸਾਂ। ਇਰਵਿੰਗ ਦਾ ਕੋਈ ਲੜਕਾ ਨਹੀਂ ਸੀ ਹੋਇਆ ਸਿਰਫ ਇਕ ਲੜਕੀ ਸੀ ਜੋ ਇਸ ਵੇਲੇ ਪੰਦਰ੍ਹਾਂ ਸਾਲਾਂ ਦੀ ਹੋ ਗਈ ਸੀ। ਇਨ੍ਹਾਂ ਪੰਦਰਾਂ ਸਾਲਾਂ ਵਿਚ ਉਨ੍ਹਾਂ ਦੇ ਘਰ ਵਿਚ ਕੋਈ ਬਾਲ ਨਹੀਂ ਸੀ ਹੋਇਆ।

ਸਵੇਰੇ ਸਵੇਰੇ ਉਹ ਆਪਣੇ ਘਰ ਚਲੀ ਗਈ ਤੇ ਮੈਂ ਆਪਣੇ ਘਰ। ਫਿਰ ਉਸ ਨੂੰ ਮੇਰੇ ਸਾਰੇ ਪ੍ਰੋਗਰਾਮ ਪਤਾ ਲਗ ਗਏ। ਮੇਰੇ ਵੀ ਤੇ ਮੇਰੀ ਬੀਵੀ ਦੇ ਵੀ। ਜਦ ਵੀ ਮੇਰੀ ਬੀਵੀ ਘਰੋਂ ਬਾਹਰ ਨਿਕਲਦੀ, ਮਿਸਿਜ਼ ਇਰਵਿੰਗ ਆ ਪੁੱਜਦੀ। ਇਸ ਤਰ੍ਹਾਂ ਦੀਆਂ ਚੋਰ-ਮੁਲਾਕਾਤਾਂ ਜਾਰੀ ਰਹੀਆਂ। ਇਹ ਮੁਲਾਕਾਤਾਂ ਕਦੀ ਘਰ ਵਿਚ ਹੁੰਦੀਆਂ, ਕਦੀ ਸਿਨੇਮਾ ਵਿਚ, ਕਦੀ ਕਲੱਬ ਵਿਚ ਤੇ ਕਦੀ ਉਨ੍ਹਾਂ ਉਜਾੜ ਥਾਵਾਂ ਵਿਚ ਜਿਥੇ ਇਕ ਪੂਰੀ ਰਾਤ ਅਸਾਂ ਵਿਸਕੀ ਦੀ ਬੋਤਲ ਦੇ ਸਹਾਰੇ ਕੱਟੀ ਸੀ। ਮਿਸਿਜ਼ ਇਰਵਿੰਗ—ਵਿਸਕੀ ਦੀ ਬੋਤਲ—ਖੇਤ ਤੇ ਕਲਰ—ਟਾਪੂ ਵਾਲੀ ਫ਼ਿਲਮ—ਕਲੱਬ ਵਾਲੀ ਰਾਤ—ਨੀਲੇ ਤੇ ਲਾਲ ਬਲਬਾਂ ਦੀ ਰੌਸ਼ਨੀ—ਝੋਲੀ ਵਿਚ ਉਸ ਦਾ ਸਿਰ—ਔਲਾਦ ਦੀ ਭੁੱਖ—ਵਿਸਕੀ ਦੀ ਗਰਮੀ ...।

ਤੇ ਹੁਣ ਉਹ ਮਿਸਿਜ਼ ਇਰਵਿੰਗ ਦੀ ਇੰਤਜ਼ਾਰ ਕਰ ਰਿਹਾ ਹੈ। ਸਾਢੇ ਚਾਰ ਦਾ ਉਸ ਨੇ ਵਕਤ ਦਿੱਤਾ ਸੀ ਤੇ ਹੁਣ ਤਕ ਨਹੀਂ ਪਹੁੰਚੀ। ਸਾਢੇ ਚਾਰ ਤੋਂ ਸਿਰਫ਼ ਦੋ ਮਿੰਟ ਉਪਰ ਹੋਏ ਹਨ ਤੇ ਉਹ ਘਬਰਾ ਗਿਆ ਹੈ। ਦੋ ਮਿੰਟ ਵੀ ਕਿੰਨਾ ਵੱਡਾ ਸਮਾਂ ਹੁੰਦਾ ਹੈ। ਸਿਗਰਟ ਦੇ ਕਸ਼ ਲਾਂਦਿਆਂ ਵੀ ਸਮਾਂ ਨਹੀਂ ਬੀਤਦਾ।

ਸਮਿਥ ਸ਼ਹਿਰ ਛੱਡ ਕੇ ਇਸ ਵੇਲੇ ਇਥੇ ਕਿਲ੍ਹੇ ਵਿਚ ਆਇਆ ਹੋਇਆ ਹੈ, ਸਿਰਫ਼ ਮਿਸਿਜ਼ ਇਰਵਿੰਗ ਨੂੰ ਮਿਲਣ ਲਈ। ਪਰ ਮਿਸਿਜ਼ ਇਰਵਿੰਗ ਅਜੇ ਤਕ ਨਹੀਂ ਆਈ। ਉਸ ਨੂੰ ਪੂਰੇ ਸਾਢੇ ਚਾਰ ਵਜੇ ਇਸ ਥਾਂ ਤੇ ਪਹੁੰਚ ਜਾਣਾ ਚਾਹੀਦਾ ਸੀ। ਅਜੀਬ ਔਰਤ ਹੈ। ਹੁਣ ਉਹ ਲੜਕੇ ਦੀ ਮਾਂ ਹੈ—ਨਿੱਕੇ ਜਿਹੇ ਲੜਕੇ ਦੀ। ਇਰਵਿੰਗ ਕੁਝ ਦਿਨ ਹੋਏ ਕਹਿ ਰਿਹਾ ਸੀ : ਮੇਰੇ ਬੱਚੇ ਦੀ ਸ਼ਕਲ ਬਿਲਕੁਲ ਤੇਰੇ ਨਾਲ ਰਲਦੀ ਹੈ। ਇਹ ਉਸ ਨੇ ਕਿਉਂ ਆਖਿਆ ਸੀ ? ਕਿਤੇ ਉਸ ਨੂੰ ਸ਼ੱਕ ਤਾਂ ਨਹੀਂ ਹੋ ਗਿਆ ? ਨਹੀਂ, ਸ਼ਾਇਦ ਉਸ ਨੇ ਐਵੇਂ ਸਾਧਾਰਨ ਤੌਰ ਤੇ ਆਖਿਆ ਸੀ : ਮਿਸਿਜ਼ ਇਰਵਿੰਗ ਵੀ ਤਾਂ ਰੋਜ਼ ਕਹਿੰਦੀ ਹੈ : ਆਓ, ਤੁਹਾਨੂੰ ਤੁਹਾਡਾ ਬੱਚਾ ਵਿਖਾਵਾਂ। 'ਤੁਹਾਡਾ' ਕਿਵੇਂ ਹੋਇਆ ? ਉਹ ਇਸ ਤਰ੍ਹਾਂ ਕਿਉਂ ਕਹਿੰਦੀ ਹੈ ?

ਮਿਸਿਜ਼ ਇਰਵਿੰਗ ਨੱਸ ਕੇ ਆਉਂਦੀ ਹੈ ਤੇ ਸਮਿਥ ਨੂੰ ਜੱਫੀ ਵਿਚ ਲੈ ਲੈਂਦੀ ਹੈ। ਇਸ ਤੋਂ ਬਾਅਦ ਦੋਹਾਂ ਨੂੰ ਕੋਈ ਹੋਸ਼ ਨਹੀਂ ਰਹਿੰਦੀ ਕਿ ਉਹ ਕਿਥੇ ਹਨ ?

ਜਿਸ ਵੇਲੇ ਮਿਸਿਜ਼ ਇਰਵਿੰਗ ਤੇ ਸਮਿਥ ਕਿਲ੍ਹੇ ਦੀ ਗਰਾਉਂਡ ਦੇ ਹਰੇ ਹਰੇ ਘਾਹ ਤੇ ਬੈਠੇ ਆਪਣੇ ਦਿਲ ਦੀਆਂ ਗੱਲਾ ਕਹਿ ਸੁਣ ਰਹੇ ਹਨ, ਉਸੇ ਵੇਲੇ ਕਿਲ੍ਹੇ ਦੇ ਅੰਦਰ ਇਕ ਨਿੱਕੇ ਜਿਹੇ ਕਮਰੇ ਵਿਚ ਇਰਵਿੰਗ ਤੇ ਮਿਸਿਜ਼ ਸਮਿਥ ਸਖ਼ਤ ਗਰਮੀ ਵਿਚ ਵੀ ਇਕ ਦੂਜੇ ਦੀਆਂ ਬਾਹਾਂ ਵਿਚ ਲਿਪਟੇ ਹੋਏ ਹਨ। ਇਹ ਨਿੱਕਾ ਜਿਹਾ ਕਮਰਾ ਸਿਪਾਹੀਆਂ ਦੀਆਂ ਵਰਦੀਆਂ ਰੱਖਣ ਲਈ ਹੈ। ਹੇਠਾਂ ਫਰਸ਼ ਤੇ ਵਰਦੀਆਂ ਖਿੱਲਰੀਆਂ ਹੋਈਆਂ ਹਨ ਤੇ ਉਨ੍ਹਾਂ ਉਪਰ ਉਹ ਦੋਵੇਂ ਬੈਠੇ ਹਨ।

ਤੇ ਹੁਣ ਸਖ਼ਤ ਗਰਮੀ ਵਿਚ ਵਰਦੀਆਂ ਵਾਲੇ ਕਮਰੇ ਵਿਚ ਉਹ ਬੀਤੇ ਦਿਨ ਹੀ ਯਾਦ ਕਰ ਰਹੇ ਹਨ। ਉਨ੍ਹਾਂ ਨੂੰ ਕੁਝ ਯਾਦ ਨਹੀਂ ਕਿ ਉਹ ਵਿਆਹੇ ਹੋਏ ਹਨ, ਉਨ੍ਹਾਂ ਦੇ ਬੱਚੇ ਹਨ। ਉਹ ਉਸੇ ਤਰ੍ਹਾਂ ਆਪਣੇ ਆਪ ਨੂੰ ਕਾਲਜ ਦੇ ਵਿਦਿਆਰਥੀ ਹੀ ਸਮਝ ਰਹੇ ਹਨ।

ਬਾਹਰ ਖੜਾ ਸਿਪਾਹੀ ਜ਼ਰੂਰ ਜਾਣਦਾ ਹੋਵੇਗਾ ਕਿ ਕਮਰੇ ਵਿਚ ਸਾਹਿਬ ਇਕੱਲਾ

ਰਹੀ ਇਤਸਰੀ ਵੀ ਮਜ਼ਦੂਰ ਸੀ। ਉਸ ਨੂੰ ਸਾਰੇ ਦਿਨ ਦੀ ਮਜ਼ਦੂਰੀ ਦੇ ਇਵਜ਼ ਵਿਚ ਸਿਰਫ਼ ਕੁਝ ਕੋਲੇ ਲੱਭਦੇ ਹਨ ਜਿਨ੍ਹਾਂ ਨਾਲ ਉਹ ਅੱਗ ਬਾਲਦੀ ਹੈ। ਉਹ ਸਿਰਫ ਅੱਗ ਬਾਲ ਸਕਦੀ ਹੈ, ਅੱਗ ਉਤੇ ਚਾੜ੍ਹਨ ਲਈ ਉਸ ਕੋਲ ਕੁਝ ਵੀ ਨਹੀਂ। ਵਿਚਾਰੀ ਨੂੰ ਸਬਜ਼ੀ, ਦਾਲ, ਆਟੇ ਲਈ ਨਾ ਜਾਣੇ ਕੀ ਕੀ ਕਰਨਾ ਪੈਂਦਾ ਹੈ।

ਦੋ ਤਿੰਨ ਮੁੰਡੇ ਸੜਕ ਤੇ ਖੇਡ ਰਹੇ ਹਨ। ਇਨ੍ਹਾਂ ਵਿਚ ਉਹ ਮੁੰਡਾ ਵੀ ਨਜ਼ਰ ਆਉਂਦਾ ਹੈ ਜੋ ਸਵੇਰੇ ਟੀਨ ਦਾ ਪੀਪਾ ਖੜਕਾ ਰਿਹਾ ਸੀ। ਇਸ ਮੁੰਡੇ ਨੇ ਆਪਣੀ ਡੀਊਟੀ ਕਿੰਨੀ ਸੁਹਿਰਦਤਾ ਨਾਲ ਨਿਭਾਈ ਸੀ। ਇਸ ਮੁੰਡੇ ਨੇ ਹੀ ਲੋਕ ਇਕੱਠੇ ਕੀਤੇ ਸਨ। ਸਾਰੇ ਸ਼ਹਿਰ ਨੂੰ ਇਸ ਨੇ ਪੀਪੇ ਦਾ ਖੜਾਕ ਸੁਣਾਇਆ ਸੀ। ਤੇ ਹੁਣ ਜਦ ਬਾਕੀ ਦੇ ਲੋਕ ਜਲ੍ਹਿਆਂਵਾਲਾ ਬਾਗ ਵਿਚ ਪਹੁੰਚ ਚੁੱਕੇ ਹਨ, ਇਸ ਨੇ ਸੜਕਾਂ ਤੇ ਖੇਡਣਾ ਸ਼ੁਰੂ ਕਰ ਦਿੱਤਾ ਹੈ। ਇਸ ਲਈ ਤਾਂ ਪੀਪਾ ਖੜਕਾਣਾ ਵੀ ਇਕ ਖੇਡ ਹੀ ਸੀ। ਇਸ ਨਿੱਕੇ ਜਿਹੇ ਮੁੰਡੇ ਨੇ ਕਿੰਨੀ ਵੱਡੀ ਖੇਡ ਰਚਾ ਦਿੱਤੀ ਹੈ।

ਸੂਰਜ ਦੀ ਤਪਸ਼ ਘਟ ਰਹੀ ਹੈ। ਅਸਮਾਨ ਤੇ ਬੱਦਲ ਘਿਰਦੇ ਨਜ਼ਰ ਆ ਰਹੇ ਸਨ। ਦੂਰ ਉਫਕ ਵੱਲ ਵੇਖਣ ਤੋਂ ਪਤਾ ਲਗਦਾ ਹੈ ਕਿ ਹਨੇਰੀ ਦਾ ਰੰਗ ਬਣ ਰਿਹਾ ਹੈ। ਇੱਲਾਂ ਉੱਡਣ ਲੱਗ ਪਈਆਂ ਹਨ। ਕੁੱਤੇ ਭੌਂਕਣ ਲੱਗ ਪਏ ਹਨ। ਬਹੁਤੇ ਲੋਕ ਘਰਾਂ ਤੋਂ ਬਾਹਰ ਹਨ। ਜਿਹੜੇ ਘਰ ਵਿਚ ਹਨ, ਚੁੱਪਚਾਪ ਅੰਦਰ ਵੜ ਕੇ ਬੈਠ ਗਏ ਹਨ। ਉਨ੍ਹਾਂ ਦਰਵਾਜ਼ੇ ਬੰਦ ਕਰ ਲਏ ਹਨ ਜਿਨ੍ਹਾਂ ਦੇ ਪੁੱਤਰ ਘਰ ਤੋਂ ਬਾਹਰ ਹਨ ਉਹ ਮਾਵਾਂ ਬੇਚੈਨ ਹੋ ਰਹੀਆਂ ਹਨ। ਜਿਨ੍ਹਾਂ ਦੇ ਪਤੀ ਬਾਹਰ ਹਨ ਉਹ ਪਤਨੀਆਂ ਬੇਚੈਨ ਹਨ ਤੇ ਇਹੋ ਹਾਲ ਭਰਾਵਾਂ ਦੀਆਂ ਭੈਣਾਂ ਦਾ ਹੈ। ਇਉਂ ਜਾਪਦਾ ਹੈ ਜਿਵੇਂ ਹੋਰ ਥੋੜ੍ਹੀ ਦੇਰ ਤੱਕ ਤੇਜ਼ ਹਨੇਰੀ ਝੁੱਲੇਗੀ। ਬਾਹਰ ਨਿਕਲੇ ਹੋਏ ਲੋਕਾਂ ਲਈ ਘਰ ਪੁੱਜਣਾ ਮੁਸ਼ਕਲ ਹੋ ਜਾਵੇਗਾ। ਪਤਾ ਨਹੀਂ, ਕੀ ਬਣੇਗਾ।

ਹਨੇਰੀ ਆ ਰਹੀ ਲੱਗਦੀ ਹੈ ... ਕੋਈ ਖ਼ਾਸ ਰੌਣਕ ਨਹੀਂ ਅੱਜ ... ਬਾਜ਼ਾਰ ਨਾ ਖੁਲ੍ਹੇ ਹੋਣ ਤਾਂ ਸ਼ਹਿਰ ਵਿਚ ਜ਼ਿੰਦਗੀ ਹੀ ਨਹੀਂ ਨਜ਼ਰ ਆਉਂਦੀ। ਡਾਇਰ ਦੀਆਂ ਅੱਖਾਂ ਵਿਚ ਅੱਜ ਚਲਣ ਵੇਲੇ ਖ਼ੂਨ ਸੀ। ਇਸ ਤਰ੍ਹਾਂ ਦਾ ਖ਼ੂਨ ਉਸ ਦੀਆਂ ਅੱਖਾਂ ਵਿਚ ਸਵੇਰੇ ਨਹੀਂ ਸੀ। ਇਹ ਬਗਾਵਤ ਕੋਈ ਅੱਜ ਨਹੀਂ ਪੈਦਾ ਹੋਈ, ਇਨ੍ਹਾਂ ਹਿੰਦੁਸਤਾਨੀਆਂ ਦੇ ਦਿਲਾਂ ਵਿਚ ਇਹ ਕਈ ਸਾਲਾਂ ਤੋਂ ਪਲ ਰਹੀ ਹੈ। ਖ਼ਾਮੋਸ਼ ਬਗ਼ਾਵਤ ਇਸੇ ਤਰ੍ਹਾਂ ਪਲਦੀ ਹੈ, ਜਵਾਨ ਹੁੰਦੀ ਹੈ, ਤੇ ਫਿਰ ਇਕ ਧਮਾਕੇ ਵਾਂਗ ਫਟਦੀ ਹੈ। ਪਹਿਲਾਂ ਖ਼ਾਮੋਸ਼ ਹੁੰਦੀ ਹੈ, ਪਰ ਫਿਰ ਕੁਝ ਸਮਾਂ ਪੈਣ ਤੇ ਏਨਾ ਸ਼ੋਰ ਪੈਦਾ ਕਰਦੀ ਹੈ ਕਿ ਆਸ ਪਾਸ ਦੀ ਜ਼ਿੰਦਗੀ ਉਥਲ ਪੁਥਲ ਹੋ ਜਾਂਦੀ ਹੈ। ਬਗਾਵਤ ਕਈ ਤਰ੍ਹਾਂ ਨਾਲ ਜ਼ਾਹਿਰ ਹੁੰਦੀ ਹੈ! ਵੇਖਿਆ ਨਹੀਂ ਅਸੀਂ। ਕਈ ਰੰਗ ਇਸ ਦੇ ਅਸੀਂ ਵੇਖ ਚੁੱਕੇ ਹਾਂ। ... ਡਾਇਰ ਹੁਣ ਪਹਿਲਾਂ ਵਰਗਾ ਨਹੀਂ ਰਿਹਾ। ਅਸੀਂ ਅੰਗਰੇਜ਼ ਹਾਂ, ਹਾਕਮ ਜਮਾਤ ਵਿਚੋਂ ਹਾਂ। ਪਰ ਅਸੀਂ ਇਸ ਵੇਲੇ ਗੁਲਾਮ ਹਾਂ। ਸਾਨੂੰ ਹੁਕਮ ਮੰਨਣਾ ਪੈ ਰਿਹਾ ਹੈ—ਇਕ ਪਾਗਲ ਅਫ਼ਸਰ ਦਾ ਹੁਕਮ। ਇਕ ਬਿਮਾਰ ਆਦਮੀ ਦਾ ਹੁਕਮ। ਅਸੀਂ ਆਜ਼ਾਦ ਨਹੀਂ। ਅਸੀਂ ਗ਼ੁਲਾਮ ਹਾਂ। ਸਿਰਫ਼ ਡਾਇਰ ਆਜ਼ਾਦ ਹੈ। ਨਹੀਂ, ਉਹ ਵੀ ਗ਼ੁਲਾਮ ਹੈ—ਆਪਣੇ ਤਕੱਬਰ ਦਾ, ਆਪਣੀਆਂ ਖ਼ਾਹਸ਼ਾਂ ਦਾ, ਆਪਣੀਆਂ ਘਾਟਾਂ ਦਾ। ਜੇ ਉਹ ਆਜ਼ਾਦ ਹੁੰਦਾ ਤਾਂ ਉਹ ਵੀ ਇੰਜ ਨਾ ਟੁਰ ਪੈਂਦਾ। ਅਸੀਂ ਸਾਰੇ

ਗ਼ੁਲਾਮ ਹਾਂ। ਹਿੰਦੁਸਤਾਨ ਵਿਚ ਨੌਕਰੀਆਂ ਕਰਨ ਵਾਲੇ ਸਾਰੇ ਅੰਗਰੇਜ਼ ਗ਼ੁਲਾਮ ਹਨ। ਇਨ੍ਹਾਂ ਦੀ ਕੋਈ ਮਰਜ਼ੀ ਨਹੀਂ, ਇਨ੍ਹਾਂ ਦਾ ਕੋਈ ਦੀਨ ਨਹੀਂ, ਇਨ੍ਹਾਂ ਦਾ ਕੋਈ ਈਮਾਨ ਨਹੀਂ।

... ਡਾਇਰ ਆਪਣੇ ਬਦਲੇ ਲੈ ਰਿਹਾ ਹੈ, ਅੰਗਰੇਜ਼ੀ ਸਰਕਾਰ ਦਾ ਕੋਈ ਭਲਾ ਨਹੀਂ ਕਰ ਰਿਹਾ। ਇਸ ਨੂੰ ਆਪਣਾ ਔਖ ਹੈ। ਇਸ ਨੂੰ ਕਿਸੇ ਨਾਲ ਕੋਈ ਹਮਦਰਦੀ ਨਹੀਂ। ਇਸ ਨੂੰ ਅੰਗਰੇਜ਼ਾਂ ਨਾਲ ਵੀ ਕੋਈ ਹਿੱਤ ਨਹੀਂ। ਇਹ ਨਾ ਅੰਗਰੇਜ਼ ਹੈ, ਨਾ ਹਿੰਦੁਸਤਾਨੀ। ... ਸਾਡੀ ਅੰਗਰੇਜ਼ ਸਰਕਾਰ ਨੇ ਵੀ ਐਵੇਂ ਵਖਤ ਪਾਏ ਹੋਏ ਹਨ। ਕਿੰਨੀ ਕੁ ਦੇਰ ਇਨ੍ਹਾਂ ਭੜਕੇ ਹੋਏ ਲੋਕਾਂ ਨੂੰ ਦਬਾਣਗੇ।

... ਹਾਂ, ਉਹ ਗੱਲ ਸੀ ਜ਼ਰਾ ਰੋਮਾਂਟਿਕ ਜਿਹੀ। ਇਹ ਰੋਮਾਂਟਿਕ ਜਿਹੀਆਂ ਗੱਲਾਂ ਦਾ ਸਮਾਂ ਨਹੀਂ ਪਰ ... ਮਜ਼ੇਦਾਰ ਗੱਲ ਹੈ। ਬਹੁਤ ਹੀ ਮਜ਼ੇਦਾਰ ਗੱਲ। ਕੱਲ੍ਹ ਹੀ ਪਤਾ ਲੱਗੀ ਹੈ। ਇਰਵਿੰਗ, ਆਪਣਾ ਡਿਪਟੀ ਕਮਿਸ਼ਨਰ, ਅੱਜ ਕੱਲ੍ਹ ਇਸ਼ਕ ਕਰ ਰਿਹਾ ਹੈ, ਸਮਿਥ ਦੀ ਬੀਵੀ ਨਾਲ। ਇਸੇ ਲਈ ਹਰ ਵੇਲੇ ਕਿਲ੍ਹੇ ਵਲ ਨੱਸਿਆ ਰਹਿੰਦਾ ਹੈ। ਅੱਜ ਵੀ ਉਥੇ ਹੀ ਐਸ਼ ਕਰ ਰਿਹਾ ਹੈ। ਸਾਨੂੰ ਜਾਨ ਦੀ ਪਈ ਹੋਈ ਹੈ ਤੇ ਉਸ ਨੂੰ ਇਸ਼ਕ ਤੋਂ ਵੀ ਫ਼ੁਰਸਤ ਨਹੀਂ। ਬਸ ਜ਼ਰਾ ਕੁ ਵਿਹਲਾ ਹੁੰਦਾ ਹੈ ਤੇ ਟੁਰ ਪੈਂਦਾ ਹੈ, ਗੋਬਿੰਦਗੜ੍ਹ ਕਿਲ੍ਹੇ ਵਲ। ਬਸ ਏਨੀ ਹੀ ਗੱਲ ਹੈ ? ਨਹੀਂ ਏਨੀ ਗੱਲ ਤਾਂ ਸ਼ਾਇਦ ਬਹੁਤੀ ਰੋਮਾਂਟਿਕ ਨਹੀਂ ਬਣਦੀ, ਕੁਝ ਹੋਰ ਵੀ ਹੈ। ਸਮਿਥ ਇਸ਼ਕ ਕਰ ਰਿਹਾ ਹੈ ਇਰਵਿੰਗ ਦੀ ਬੀਵੀ ਨਾਲ। ਉਹ ਵੀ ਤਾਂ ਹੀ ਗਾਇਬ ਹੈ। ਕਿਲ੍ਹੇ ਵਿਚ ਇਹ ਦੋ ਇਸ਼ਕ ਕਿਵੇਂ ਚਲ ਸਕਦੇ ਹਨ ? ਬੜਾ ਵੱਡਾ ਕਿਲ੍ਹਾ ਤੇ। ਇਕ ਨੁਕਰ ਵਿਚ ਇਰਵਿੰਗ ਤੇ ਸਮਿਥ ਦੀ ਬੀਵੀ ਇਸ਼ਕ ਦੇ ਦਰਿਆ ਵਿਚ ਤਾਰੀਆਂ ਲਾ ਰਹੇ ਹੋਣਗੇ ਅਤੇ ਦੂਜੀ ਨੁਕਰ ਵਿਚ ਸਮਿਥ ਤੇ ਇਰਵਿੰਗ ਦੀ ਬੀਵੀ।

... ਇਹ ਇਸ਼ਕ ਵੀ ਚਲਦਾ ਰਹੇਗਾ ਤੇ ਬਰਬਾਦੀ ਵੀ ਨਹੀਂ ਹੋਵੇਗੀ। ਉਹ ਇਸ਼ਕ ਹੋਰ ਹੁੰਦੇ ਹਨ ਜੋ ਬਰਬਾਦ ਕਰ ਦਿੰਦੇ ਹਨ, ਉਜਾੜ ਦਿੰਦੇ ਹਨ। ਇਸ ਇਸ਼ਕ ਵਿਚ ਤਾਂ ਬਸ ਐਸ਼ ਹੀ ਐਸ਼ ਹੈ। ਕਿਸਮਤ ਵਾਲੇ ਹੀ ਇਹੋ ਜਿਹੇ ਇਸ਼ਕ ਮਾਣਦੇ ਹਨ। ਕਿਉਂ ਕੀ ਖ਼ਿਆਲ ਹੈ ? ... ਹਿੰਦੁਸਤਾਨੀਆਂ ਨੇ ਵਖਤ ਪਾਇਆ ਹੋਇਆ ਹੈ, ਨਹੀਂ ਤਾਂ ਅਸੀਂ ਵੀ ਕਿਲ੍ਹੇ ਵਲ ਚਲਦੇ। ਉਥੇ ਕੀ ਸੀ ? ਕੋਈ ਅਸੀਂ ਵੀ ਮੌਕਾ ਭਾਲਦੇ। ... ਡਾਇਰ ਨੇ ਕਦੀ ਇਸ਼ਕ ਨਹੀਂ ਕੀਤਾ ? ਇਸ਼ਕ ਕੀਤਾ ਹੁੰਦਾ ਤਾਂ ਇਹੋ ਜਿਹਾ ਖ਼ਤਰਨਾਕ ਬੰਦਾ ਕਿਵੇਂ ਹੁੰਦਾ। ਇਸ਼ਕ ਕਰਨ ਵਾਲੇ ਬੜਾ ਨਰਮ ਦਿਲ ਰੱਖਦੇ ਹਨ। ਡਾਇਰ ਕੀ ਇਸ਼ਕ ਕਰੇਗਾ ...।

ਰੀਹਿਲ ਤੇ ਪਲੋਮਰ ਕੁਝ ਇਸ ਤਰ੍ਹਾਂ ਦੀਆਂ ਗੱਲਾਂ ਕਰਦੇ ਜਾ ਰਹੇ ਹਨ। ਉਹ ਕਾਫ਼ੀ ਔਖੇ ਬੈਠੇ ਹੋਏ ਹਨ ਕਿਉਂਕਿ ਉਹ ਜਾਣਦੇ ਹਨ ਕਿ ਡਾਇਰ ਬੜਾ ਗ਼ਲਤ ਕਦਮ ਚੁੱਕ ਰਿਹਾ ਹੈ। ਇਹ ਕਦਮ, ਉਨ੍ਹਾਂ ਨੂੰ ਯਕੀਨ ਹੈ ਕਿ ਅੰਗਰੇਜ਼ੀ ਰਾਜ ਨੂੰ ਪੱਕਾ ਕਰਨ ਦੀ ਥਾਂ ਖੋਖਲਾ ਕਰ ਦਏਗਾ।

ਲੈਵਿਸ ਇਸ ਵੇਲੇ ਕਿਲ੍ਹੇ ਵੱਲ ਜਾਣਾ ਚਾਹੁੰਦਾ ਹੈ। ਪਰ ਇਕੱਲਾ ਉਧਰ ਜਾਣ ਤੋਂ ਡਰਦਾ ਹੈ। ਕੋਈ ਹੋਰ ਸਾਥ ਹੁੰਦਾ ਤਾਂ ਉਹ ਜ਼ਰੂਰ ਇਸ ਪਾਸੇ ਆਉਣ ਦੀ ਥਾਂ ਕਿਲ੍ਹੇ ਵੱਲ ਚਲਾ ਜਾਂਦਾ। ਉਹ ਜਾਣਦਾ ਹੈ ਕਿ ਜਲ੍ਹਿਆਂਵਾਲਾ ਬਾਗ ਵਿਚ ਜ਼ਰੂਰ

ਸਰਦਾਰਾਂ ਦਾ ਮੁੰਡਾ ਸਭ ਬਕਵਾਸ। ਸਭ ਫ਼ਜ਼ੂਲ। ਇਹ ਅੰਗਰੇਜ਼। ਇਹ ਹਿੰਦੁਸਤਾਨੀ। ਇਹ ਝਗੜੇ। ਇਹ ਮੁਜ਼ਾਹਿਰੇ। ਇਹ ਡਾਇਰ। ਇਹ ਇਰਵਿੰਗ। ਇਹ ਹੋਰ ਸਾਰੇ ਅੰਗਰੇਜ਼। ਇਹ ਅੰਗਰੇਜ਼ ਔਰਤਾਂ। ਇਹ ਸਭ ਲੋਕ। ਸਭ ਫ਼ਜ਼ੂਲ। ਸਭ ਬਕਵਾਸ। ਕੋਈ ਕਿਥੇ ਜਾਏ ? ਕੋਈ ਕੀ ਕਰੇ ?

ਤੇ ਸਟੈਲਾ ? ਸਟੈਲਾ ਨੇ ਵੀ ਉਸ ਦਾ ਗੁੱਸਾ ਨਹੀਂ ਵੇਖਿਆ। ਉਹ ਆਪਣਾ ਫੈਸਲਾ ਬਦਲਣ ਤੇ ਮਜਬੂਰ ਹੋ ਜਾਏਗੀ। ਜੇ ਨਾ ਸਮਝੀ ਤਾਂ ਉਹ ਉਸ ਨਾਲੋਂ ਆਪਣੇ ਸਾਰੇ ਸੰਬੰਧ ਤੋੜ ਲਏਗਾ। ਕਦੀ ਉਸ ਦੀ ਸ਼ਕਲ ਨਹੀਂ ਵੇਖੇਗਾ। ਉਹ ਸਾਡੀ ਗ਼ੁਲਾਮ ਕੌਮ ਦੇ ਕਿਸੇ ਆਦਮੀ ਨਾਲ ਵਿਆਹ ਕਰੇ। ਇਹ ਨਹੀਂ ਹੋ ਸਕਦਾ, ਕਦੀ ਨਹੀਂ ਹੋ ਸਕਦਾ। ਉਸ ਨੂੰ ਠੀਕ ਰਾਹ ਤੇ ਆਉਣਾ ਹੀ ਪਵੇਗਾ। ਉਸ ਨੂੰ ਅੱਖਾਂ ਖੋਲ੍ਹਣੀਆਂ ਹੀ ਪੈਣਗੀਆਂ।

ਜਲੂਸ ਹਾਲ ਬਾਜ਼ਾਰ ਵਿਚ ਚਲ ਰਿਹਾ ਹੈ। ਜਲੂਸ ਅੱਗੇ ਵੱਧ ਰਿਹਾ ਹੈ, ਤੇ ਚਾਲ੍ਹੀ ਚਾਲ੍ਹੀ ਫੌਜੀਆਂ ਦੇ ਦਸਤਿਆਂ ਨੂੰ ਖ਼ਾਸ ਖ਼ਾਸ ਥਾਵਾਂ ਤੇ ਪਿੱਛੇ ਛੱਡੀ ਜਾ ਰਿਹਾ ਹੈ।

ਡਾਇਰ ਨਕਸ਼ਾ ਵੇਖਦਾ ਹੈ। ਹਿਸਾਬ ਲਾਉਂਦਾ ਹੈ ਕਿ ਜਲ੍ਹਿਆਂਵਾਲਾ ਬਾਗ ਹਾਲਾਂ ਕਿੰਨੀ ਦੂਰ ਹੈ। ਹਿਸਾਬ ਲਾਉਣ ਵਿਚ ਉਹ ਮਾਹਿਰ ਹੈ। ਫੌਰਨ ਅੰਦਾਜ਼ਾ ਲਾ ਲੈਂਦਾ ਹੈ। ਸਾਹਮਣੇ ਵੇਖਦਾ ਹੈ। ਇਕ ਦਵਾਈਆਂ ਦੀ ਦੁਕਾਨ ਦਾ ਬੋਰਡ ਹੈ। ਦੁਕਾਨ ਬੰਦ ਹੈ ਪਰ ਬੋਰਡ ਤੇ ਵੱਡੇ ਵੱਡੇ ਅੱਖਰਾਂ ਵਿਚ ਕੈਮਿਸਟ ਸ਼ਾਪ ਲਿਖਿਆ ਹੋਇਆ ਹੈ। ਕਿੰਨਾ ਫ਼ਜ਼ੂਲ ਬੋਰਡ ਹੈ। ਕਿੰਨੀ ਫ਼ਜ਼ੂਲ ਦੁਕਾਨ ਹੈ। ਦਵਾਈਆਂ ਦੀ ਦੁਕਾਨ। ਕੈਮਿਸਟ 'ਸ਼ਾਪ। ਇਹ ਵੀ ਕੋਈ ਕੰਮ ਹੈ।

ਕਾਨ੍ਹਪੁਰ ਸ਼ੂ ਹਾਉਸ। ਕਾਨ੍ਹਪੁਰ ਸ਼ਹਿਰ। ਉਨਤਾਲ੍ਹਵੀਂ ਬੰਗਾਲ ਇਨਫੈਂਟਰੀ। ਬੱਤੀ ਸਾਲ ਪਹਿਲਾਂ। ਪਹਿਲੀ ਵਾਰੀ ਕਮਿਸ਼ਨ। ਕਾਨ੍ਹਪੁਰ ਸ਼ਹਿਰ ਉਸ ਦੇ ਸਾਹਮਣੇ ਆ ਜਾਂਦਾ ਹੈ। ਪਹਿਲੇ ਪਿਆਰ ਵਿਚ ਨਾਕਾਮ ਹੋਣ ਤੋਂ ਪਿਛੋਂ ਡਾਇਰ ਨੇ ਫੈਸਲਾ ਕਰ ਲਿਆ ਕਿ ਅੱਵਲ ਤਾਂ ਉਹ ਹੁਣ ਪਿਆਰ ਕਰੇਗਾ ਹੀ ਨਹੀਂ, ਜੇ ਕਰੇਗਾ ਤਾਂ ਨਾਕਾਮ ਪਿਆਰ ਨਹੀਂ ਕਰੇਗਾ। ਫਕੀਰ ਨੇ ਆਖਿਆ ਸੀ—ਉਹ ਉਸੇ ਸਾਲ ਵਿਚ ਵਿਆਹ ਕਰੇ। ਉਸ ਨੇ ਬੜੀ ਕੋਸ਼ਿਸ਼ ਕੀਤੀ। ਪਰ ਓਸ ਦਾ ਵਿਆਹ ਉਸ ਸਾਲ ਨਾ ਹੋਇਆ। ਉਸ ਦੀ ਕਲੱਬ ਦੀ ਦੋਸਤ ਨੂੰ ਕੋਈ ਹਿੰਦੁਸਤਾਨੀ ਬਿਉਪਾਰੀ ਦਾ ਮੁੰਡਾ ਵਿਆਹ ਕੇ ਲੈ ਗਿਆ।

ਡਾਇਰ ਨੂੰ ਯਾਦ ਆਉਂਦਾ ਹੈ, ਫਿਰ ਉਹ ਝਾਂਸੀ ਚਲਾ ਗਿਆ। ਇਕ ਅੰਗਰੇਜ਼ ਕਰਨਲ ਦੀ ਕੁੜੀ ਐਨੀ ਨਾਲ ਉਸਦੀ ਮੁਲਾਕਾਤ ਹੋਈ। ਮੁਲਾਕਾਤਾਂ ਵੱਧਦੀਆਂ ਗਈਆਂ। ਇਸ ਵਾਰ ਉਸ ਨੇ ਪਹਿਲਾ ਹੀ ਪਤਾ ਕਰ ਲਿਆ ਕਿ ਕਿਤੇ ਇਸ ਕੁੜੀ ਦੇ ਵੀ ਕਿਸੇ ਹਿੰਦੁਸਤਾਨੀ ਨਾਲ ਸੰਬੰਧ ਤਾਂ ਨਹੀਂ। ਜਦ ਉਸ ਨੂੰ ਯਕੀਨ ਹੋ ਗਿਆ ਤਾਂ ਇਕ ਦਿਨ ਉਸ ਨੇ ਐਨੀ ਨਾਲ ਵਿਆਹ ਦੀ ਗੱਲ ਛੇੜੀ। ਉਹ ਮੰਨ ਗਈ। ਕਰਨਲ ਵੀ ਰਾਜ਼ੀ ਹੋ ਗਿਆ। ਤੇ ਫਿਰ ਉਨ੍ਹਾਂ ਦਾ ਵਿਆਹ ਹੋ ਗਿਆ।

ਫਕੀਰ ਦੀ ਗੱਲ ਪੂਰੀ ਹੋ ਗਈ। ਉਸ ਨੇ ਵਿਆਹ ਕਰ ਲਿਆ। ਹੁਣ ਉਹ ਕਾਮਯਾਬੀ ਦੇ ਰਾਹ ਤੇ ਚੱਲ ਪਿਆ। ਗੋਮਤੀ ਦਰਿਆ ਦਾ ਕਿਨਾਰਾ। ਲਹਿਰਾਂ ਦਾ

ਸ਼ੋਰ। ਪਾਣੀ ਹੀ ਪਾਣੀ। ਦਰਿਆ ਦੇ ਕਿਨਾਰੇ ਤੇ ਡਾਇਰ ਦੇ ਬਾਪ ਦਾ ਘਰ ਸੀ। ਉਸੇ ਘਰ ਵਿਚ ਉਹ ਵਿਆਹ ਤੋਂ ਪਿਛੋਂ ਹਨੀਮੂਨ ਲਈ ਆਇਆ।

ਇਕੱਤੀ ਸਾਲ ਪਹਿਲਾਂ ਦੇ ਦਿਨ ਉਹ ਯਾਦ ਕਰ ਰਿਹਾ ਹੈ। ਐਨੀ ਨੇ ਇਕੱਤੀ ਸਾਲ ਉਸ ਦੀ ਜ਼ਿੰਦਗੀ ਨੂੰ ਪਿਆਰਾਂ ਨਾਲ ਭਰੀ ਰੱਖਿਆ ਹੈ ਖ਼ੁਸ਼ੀਆਂ ਨਾਲ ਭਰੀ ਰੱਖਿਆ ਹੈ। ਐਨੀ, ਉਸ ਦਾ ਪੁੱਤਰ ਤੇ ਉਸ ਦੀ ਭਤੀਜੀ ਇਸ ਵੇਲੇ ਜਲੰਧਰ ਹਨ। ਜਲੰਧਰ ਉਹ ਇਕੱਲੇ ਹਨ। ਉਨ੍ਹਾਂ ਕੋਲ ਪਹਿਰੇਦਾਰ ਹਨ, ਉਨ੍ਹਾਂ ਕੋਲ ਫੌਜੀ ਸਿਪਾਹੀ ਹਨ, ਉਨ੍ਹਾਂ ਕੋਲ ਨੌਕਰ ਚਾਕਰ ਹਨ। ਪਰ ਸਭ ਹਿੰਦੁਸਤਾਨੀ ਹਨ। ਹਿੰਦੁਸਤਾਨੀ ਦਾ ਕੀ ਇਤਬਾਰ। ਗੋਮਤੀ ਦਰਿਆ ਦਾ ਕੰਢਾ। ਲਹਿਰਾਂ ਦਾ ਸ਼ੋਰ। ਲਖਨਊ ਸ਼ਹਿਰ। ਇਕੱਤੀ ਸਾਲ। ਜਲੰਧਰ। ਪਹਿਰੇਦਾਰ। ਹਿੰਦੁਸਤਾਨੀ। ਹਿੰਦੁਸਤਾਨੀਆਂ ਦਾ ਕੋਈ ਇਤਬਾਰ ਨਹੀਂ!

ਇਹ ਇਕ ਸ਼ਾਇਰ ਹੈ। ਇਹ ਜਲ੍ਹਿਆਂਵਾਲਾ ਬਾਗ ਕਿਉਂ ਨਹੀਂ ਗਿਆ ? ਉਥੇ ਕਈ ਸ਼ਾਇਰ ਪਹੁੰਚੇ ਹੋਣਗੇ। ਕਈ ਸ਼ਾਇਰ ਆਪਣੀ ਸ਼ਾਇਰੀ ਸੁਣਾਣਗੇ। ਉਨ੍ਹਾਂ ਦੀ ਸ਼ਾਇਰੀ ਜੋਸ਼ ਦਵਾਣ ਵਾਲੀ ਹੋਵੇਗੀ। ਲੋਕਾਂ ਨੂੰ ਮਰ ਮਿਟਣ ਲਈ ਤਿਆਰ ਕਰਨ ਵਾਲੀ ਹੋਵੇਗੀ। ਇਹ ਸ਼ਾਇਰ ਘਰ ਬੈਠਾ ਹੈ। ਸਿਆਣਾ ਹੈ। ਘਰ ਬੈਠਣਾ ਹੀ ਚੰਗਾ ਹੈ। ਵਿਚਾਰਾ ਬਜ਼ੁਰਗ ਹੈ। ਸ਼ਾਇਦ ਘਰ ਦੀ ਰਾਖੀ ਕਰ ਰਿਹਾ ਹੈ। ਪੁੱਤਰ ਤਸਵੀਰਾਂ ਖਿੱਚਣ ਗਿਆ ਹੈ। ਉਸ ਤਸਵੀਰਾਂ ਖਿੱਚੇਗਾ। ਪਿਉ ਘਰ ਦੀ ਰਾਖੀ ਕਰੇਗਾ। ਘਰ ਦੀ ਰਾਖੀ ਦੀ ਕੀ ਲੋੜ ਹੈ। ਇਨ੍ਹਾਂ ਨੂੰ ਘਰ ਦੀ ਰਾਖੀ ਦੀ ਕੀ ਲੋੜ। ਇਨ੍ਹਾਂ ਦੇ ਘਰ ਵੱਲ ਕੋਈ ਨਹੀਂ ਵੇਖ ਸਕਦਾ। ਹਿੰਦੁਸਤਾਨੀਆਂ ਦੇ ਘਰ ਵੱਲ ਕਿਸ ਨੇ ਵੇਖਣਾ ਹੈ। ਇਹ ਬੇਫਿਕਰ ਹਨ। ਇਨ੍ਹਾਂ ਨੂੰ ਕੋਈ ਚਿੰਤਾ ਨਹੀਂ। ਸ਼ਾਇਰ ਬੇਸ਼ਕ ਆਪਣੇ ਖ਼ਿਆਲਾਂ ਵਿਚ ਖੋਹਿਆ ਰਹੇ, ਬੇਸ਼ਕ ਉਹ ਲਾ-ਪ੍ਰਵਾਹ ਹੋ ਕੇ ਸ਼ਾਇਰੀ ਕਰਦਾ ਰਹੇ। ਇਨ੍ਹਾਂ ਦੇ ਘਰ ਨੂੰ ਕੋਈ ਖ਼ਤਰਾ ਨਹੀਂ। ਇਨ੍ਹਾਂ ਦੀ ਦੁਕਾਨ ਨੂੰ ਕੋਈ ਖ਼ਤਰਾ ਨਹੀਂ। ਪਰ ਇਹ ਖ਼ਤਰਨਾਕ ਆਦਮੀ ਹਨ। ਪਿਉ ਸ਼ਾਇਰੀ ਕਰਦਾ ਹੈ, ਰਸਾਲਿਆਂ ਵਿਚ ਲਿਖਦਾ ਹੈ। ਜ਼ਰੂਰ ਅੰਗਰੇਜ਼ਾਂ ਦੇ ਖਿਲਾਫ ਕਵਿਤਾ ਲਿਖਦਾ ਹੋਵੇਗਾ। ਅਜ ਕੱਲ੍ਹ ਲੋਕਾਂ ਦੇ ਪ੍ਰਿਯ ਕਵੀ ਉਹੋ ਹੋ ਸਕਦੇ ਹਨ ਜੋ ਅੰਗਰੇਜ਼ਾਂ ਦੇ ਖਿਲਾਫ ਲਿਖਦੇ ਹਨ। ਪੁੱਤਰ ਫੋਟੋਗ੍ਰਾਫਰ ਹੈ। ਉਸ ਦੀਆਂ ਤਸਵੀਰਾਂ ਵੀ ਅਖ਼ਬਾਰਾਂ ਵਿਚ ਛਪਦੀਆਂ ਹਨ। ਉਨ੍ਹਾਂ ਤਸਵੀਰਾਂ ਨੂੰ ਵੇਖ ਕੇ ਲੋਕ ਹੋਰ ਭੜਕ ਜਾਂਦੇ ਹੋਣਗੇ। ਅੰਗਰੇਜ਼ਾਂ ਨੂੰ ਹੋਰ ਵੱਧ ਗਾਲ੍ਹਾਂ ਕੱਢਦੇ ਹੋਣਗੇ। ਇਹ ਫੋਟੋਗ੍ਰਾਫਰ ਬਕਵਾਸ ਹੈ।

ਤੇ ਅਖ਼ਬਾਰਾਂ ? ਸਭ ਭੜਕਾਉ ਖ਼ਬਰਾਂ ਛਾਪਣ ਵਾਲੇ ਅਖ਼ਬਾਰ। ਇਨ੍ਹਾਂ ਅਖ਼ਬਾਰਾਂ ਨੂੰ ਬੰਦ ਕਰ ਦੇਣਾ ਚਾਹੀਦਾ ਹੈ। ਉਸਨੇ ਇਸੇ ਲਈ ਇਹ ਅਖ਼ਬਾਰਾਂ ਪੜ੍ਹਨੀਆਂ ਛੱਡੀਆਂ ਹੋਈਆਂ ਹਨ। ਕੋਈ ਵੀ ਗੱਲ ਠੀਕ ਨਹੀਂ ਛਾਪਦੇ ਇਹ ਲੋਕ। ਇਹ ਅਖ਼ਬਾਰਾਂ। ਇਹ ਕਿਤਾਬਾਂ। ਇਸ ਕੁਤਬ-ਫ਼ਰੋਸ਼ ਨੇ ਜ਼ਰੂਰ ਕੁਝ ਕਿਤਾਬਾਂ ਤੇ ਅਖ਼ਬਾਰਾਂ ਰੱਖ ਕੇ ਆਪਣੀ ਦੁਕਾਨ ਕਿਸੇ ਥੜ੍ਹੇ ਤੇ ਸਜਾਈ ਹੋਈ ਹੋਵੇਗੀ। ਸ਼ਾਇਦ ਕਿਧਰੇ ਜਲ੍ਹਿਆਂਵਾਲਾ ਬਾਗ ਦੇ ਨੇੜੇ ਹੀ ਬੈਠਾ ਹੋਵੇ। ਇਸ ਨੇ ਉਹੋ ਅਖ਼ਬਾਰਾਂ ਰੱਖੀਆਂ ਹੋਈਆਂ ਹੋਣਗੀਆਂ ਜਿਨ੍ਹਾਂ ਵਿਚ ਅੰਗਰੇਜ਼ਾਂ ਦੇ ਵਿਰੁੱਧ ਖ਼ਬਰਾਂ ਛਪਦੀਆਂ ਹਨ।

ਅੰਮ੍ਰਿਤਸਰ· ਦੇ ਅਖ਼ਬਾਰ ਵੀ ਕਮਾਲ ਹਨ। ਡਾਇਰ ਨੂੰ ਗਿਆਰਾਂ ਅਪ੍ਰੈਲ ਦੀ

ਨਹੀਂ, ਉਸ ਨਾਲ ਮੇਮ ਸਾਹਿਬ ਵੀ ਹੈ। ਮੇਮ ਸਾਹਿਬ ਕੌਣ ਹੈ ? ਕਿਸ ਦੀ ਮੇਮ ਸਾਹਿਬ ਹੈ ? ਇਹ ਸ਼ਾਇਦ ਵਿਚਾਰੇ ਸਿਪਾਹੀ ਨੂੰ ਨਹੀਂ ਪਤਾ ਹੋਵੇਗਾ। ਉਸ ਨੂੰ ਤਾਂ ਸਾਰੀਆਂ ਮੇਮ ਸਾਹਿਬਾਂ ਇਕੋ ਤਰ੍ਹਾਂ ਦੀਆਂ ਲੱਗਦੀਆਂ ਹੋਣਗੀਆਂ। ਉਸ ਨੂੰ ਕੀ ਪਤਾ ਕਿ ਮੇਮ ਸਾਹਿਬਾਂ ਵਿਚ ਫ਼ਰਕ ਵੀ ਹੁੰਦਾ ਹੈ। ਇਰਵਿੰਗ ਸਾਹਿਬ ਦੀ ਮੇਮ ਸਾਹਿਬ ਹੋਰ ਹੈ ਤੇ ਸਮਿਥ ਸਾਹਿਬ ਦੀ ਮੇਮ ਸਾਹਿਬ ਹੋਰ।

ਸਟੈਲਾ ਤੇ ਉਸ ਦੀ ਮਤਰੇਈ ਮਾਂ ਨੋਰਾ ਬਰਾਂਡੇ ਵਿਚ ਬੈਠੀਆਂ ਚਾਹ ਪੀ ਰਹੀਆਂ ਹਨ। ਦੋਹਾਂ ਮਾਵਾਂ ਧੀਆਂ ਦੇ ਬਿਲਕੁਲ ਸਹੇਲੀਆਂ ਵਰਗੇ ਸੰਬੰਧ ਹਨ। ਆਪਣੇ ਦਿਲਾਂ ਦੀਆਂ ਗੱਲਾਂ ਉਹ ਆਪਸ ਵਿਚ ਬੜੇ ਆਰਾਮ ਨਾਲ ਬਿਨਾਂ ਕਿਸੇ ਝਕ ਦੇ ਕਰ ਲੈਂਦੀਆਂ ਹਨ। ਲੈਵਿਸ ਨੇ ਦੋਹਾਂ ਨੂੰ ਕਾਫੀ ਖੁਲ੍ਹ ਦਿੱਤੀ ਹੋਈ ਹੈ। ਕਿਤੇ ਜਾਣ ਤੋਂ ਨਹੀਂ ਰੋਕਦਾ, ਕਿਸੇ ਨੂੰ ਮਿਲਣ ਤੋਂ ਨਹੀਂ ਰੋਕਦਾ।

ਸਟੈਲਾ ਤੇ ਨੋਰਾ ਦੀਆਂ ਉਮਰਾਂ ਵਿਚ ਵੀ ਕੋਈ ਬਹੁਤਾ ਫਰਕ ਨਹੀਂ। ਸਟੈਲਾ ਸਤਾਰਾਂ ਅਠਾਰਾਂ ਸਾਲਾਂ ਦੀ ਹੋਵੇਗੀ ਤੇ ਨੋਰਾ ਪੰਝੀਆਂ ਛੱਬੀਆਂ ਦੀ। ਲੈਵਿਸ ਨੇ ਸਿਰਫ ਛੇ ਸਾਲ ਪਹਿਲਾਂ ਨੋਰਾ ਨਾਲ ਵਿਆਹ ਕੀਤਾ ਹੈ। ਉਦੋਂ ਸਟੈਲਾ ਸਿਰਫ ਯਾਰਾਂ ਸਾਲਾਂ ਦੀ ਸੀ। ਉਹ ਸ਼ਾਇਦ ਲੈਵਿਸ ਦਾ ਛੇਵਾਂ ਵਿਆਹ ਸੀ। ਉਸ ਦੀਆਂ ਪਹਿਲੀਆਂ ਸਾਰੀਆਂ ਬੀਵੀਆਂ ਜੀਉਂਦੀਆਂ ਹਨ। ਬਹੁਤੀਆਂ ਨੇ ਹੋਰ ਵਿਆਹ ਕਰਵਾ ਲਏ ਹਨ।

ਸਟੈਲਾ ਜੱਸੀ ਨਾਲ ਪਿਆਰ ਕਰਦੀ ਸੀ।

ਜੱਸੀ ਚੰਗੇ ਧਨਾਢ ਸਰਦਾਰਾਂ ਦਾ ਮੁੰਡਾ ਹੈ ਤੇ ਖ਼ਾਲਸਾ ਕਾਲਜ ਵਿਚ ਬੀ. ਏ. ਦਾ ਵਿਦਿਆਰਥੀ ਹੈ। ਉਂਜ ਤਾਂ ਸਟੈਲਾ ਦੇ ਕਈ ਦੋਸਤ ਹਨ—ਅੰਗਰੇਜ਼, ਐਂਗਲੋ-ਇੰਡੀਅਨ ਤੇ ਹਿੰਦੁਸਤਾਨੀ। ਪਰ ਜੱਸੀ ਉਸ ਦਾ ਬਹੁਤ ਹੀ ਪਿਆਰਾ ਦੋਸਤ ਹੈ। ਪਿਛਲੇ ਕੁਝ ਮਹੀਨਿਆਂ ਤੋਂ ਬਸ ਉਹ ਜੱਸੀ ਨਾਲ ਹੀ ਘੁੰਮਦੀ ਫਿਰਦੀ ਹੈ। ਜੱਸੀ ਨੇ ਉਸ ਨੂੰ ਕੁਝ ਦਿਨ ਹੋਏ ਕਿਹਾ ਸੀ : ਸਟੈਲਾ, ਜਦੋਂ ਮੈਂ ਤੇਰੇ ਨਾਲ ਵਿਆਹ ਕਰ ਲਵਾਂਗਾ, ਤੈਨੂੰ ਸਕਰਟ ਦੀ ਥਾਂ ਸਲਵਾਰ ਕਮੀਜ਼ ਪਵਾਵਾਂਗਾ। ਫਿਰ ਤੂੰ ਕਿੰਨੀ ਸੋਹਣੀ ਲੱਗੇਂਗੀ। ਤੇ ਉਹ ਸੋਚ ਰਹੀ ਹੈ, ਕਿੰਨਾ ਚੰਗਾ ਹੁੰਦਾ ਜੇ ਉਹ ਹੁਣ ਤਕ ਆਪਣੇ ਜੱਸੀ ਨਾਲ ਵਿਆਹ ਕਰ ਚੁੱਕੀ ਹੁੰਦੀ। ਇੰਜ ਇਸ ਕਿਲ੍ਹੇ ਵਿਚ ਕੈਦੀਆਂ ਵਾਂਗ ਤਾਂ ਨਾ ਰਹਿਣਾ ਪੈਂਦਾ।

ਅੱਜ ਵੀ ਚਾਹ ਪੀਂਦਿਆਂ ਹੋਇਆਂ ਨੋਰਾ ਸਟੈਲਾ ਨੂੰ ਇਹੋ ਕਹਿ ਰਹੀ ਹੈ ਕਿ ਉਸ ਨੂੰ ਦਲੇਰੀ ਕਰਨੀ ਪਏਗੀ। ਇਹ ਕੰਮ ਏਨਾ ਸੌਖਾ ਨਹੀਂ। ਆਪਣੇ ਆਪ ਤਾਂ ਕਦੀ ਵੀ ਲੈਵਿਸ ਉਸ ਨੂੰ ਜੱਸੀ ਨਾਲ ਵਿਆਹੁਣ ਲਈ ਤਿਆਰ ਨਹੀਂ ਹੋਵੇਗਾ। ਆਪਣੀ ਮਰਜ਼ੀ ਕਰਨ ਲਈ ਉਸ ਨੂੰ ਦਲੇਰੀ ਤੋਂ ਕੰਮ ਲੈਣਾ ਪਏਗਾ। ਜ਼ਿੰਦਗੀ ਨੂੰ ਖੁਸ਼ਹਾਲ ਬਣਾਣ ਲਈ ਉਸ ਨੂੰ ਪਿਉ ਦੀ ਨਾਰਾਜ਼ਗੀ ਮੁੱਲ ਲੈਣੀ ਹੀ ਪਏਗੀ। ਸਟੈਲਾ ਪਹਿਲਾਂ ਤਾਂ ਡਰਦੀ ਸੀ ਪਰ ਹੁਣ ਉਹ ਇਹੋ ਜਿਹਾ ਕਦਮ ਚੁਕਣ ਲਈ ਵੀ ਤਿਆਰ ਹੋ ਗਈ ਹੈ। ਉਸਨੇ ਜੱਸੀ ਨੂੰ ਵੀ ਆਪਣੇ ਇਰਾਦੇ ਬਾਰੇ ਦੱਸ ਦਿੱਤਾ ਹੈ। ਜੱਸੀ ਆਪਣੇ ਘਰ ਵਾਲਿਆ ਨਾਲ ਗੱਲ ਕਰ ਚੁੱਕਾ ਹੈ। ਉਨ੍ਹਾਂ ਨੇ ਕੋਈ ਖ਼ਾਸ ਹੈਰਾਨੀ ਨਹੀਂ ਪਰਗਟ ਕੀਤੀ।

ਜੱਸੀ ਵੀ ਜਲ੍ਹਿਆਂਵਾਲਾ ਬਾਗ ਵਲ ਗਿਆ ਹੈ। ਸਟੈਲਾ ਨੂੰ ਉਸ ਦੀ ਫਿਕਰ ਹੈ। ਉਹ ਨੋਰਾ ਨੂੰ ਕਹਿ ਰਹੀ ਹੈ : ਜੱਸੀ ਨੂੰ ਮੈਂ ਰੋਕਿਆ ਸੀ ਕਿ ਉਹ ਜਲ੍ਹਿਆਂਵਾਲਾ ਬਾਗ ਵਿਚ ਨਾ ਜਾਏ, ਪਰ ਉਹ ਨਹੀਂ ਸੀ ਮੰਨਿਆ। ਉਹ ਜ਼ਰੂਰ ਉਥੇ ਗਿਆ ਹੋਵੇਗਾ। ਸੁਣਿਆ ਹੈ, ਡਾਇਰ ਫੌਜ ਤੇ ਪੋਲੀਸ ਨੂੰ ਲੈ ਕੇ ਜਲ੍ਹਿਆਂਵਾਲਾ ਬਾਗ ਜਾ ਰਿਹਾ ਹੈ। ਮੈਨੂੰ ਇਉਂ ਲੱਗਦਾ ਹੈ ਜਿਵੇਂ ਝਗੜਾ ਵਧ ਜਾਵੇਗਾ। ਹੋ ਸਕਦਾ ਹੈ ਕਿ ਗੋਲੀਆਂ ਵੀ ਚਲਣ। ਡਾਇਰ ਬੜਾ ਜ਼ਾਲਿਮ ਆਦਮੀ ਹੈ। ਮੈਨੂੰ ਜੱਸੀ ਦੀ ਚਿੰਤਾ ਹੈ।

ਲੈਵਿਸ ਦੋ ਫੌਜੀ ਸਿਪਾਹੀਆਂ ਨਾਲ ਕਿਲ੍ਹੇ ਵੱਲ ਆ ਰਿਹਾ ਹੈ। ਉਹ ਬੇਚੈਨ ਹੈ। ਉਹ ਸ਼ਾਇਦ ਨੋਰਾ ਨੂੰ ਮਿਲਣ ਲਈ ਬੇਚੈਨ ਹੈ। ਕੱਲ੍ਹ ਵੀ ਉਹ ਨੋਰਾ ਨੂੰ ਨਹੀਂ ਸੀ ਮਿਲ ਸਕਿਆ। ਨੋਰਾ ਬਿਨਾਂ ਉਹ ਨਹੀਂ ਰਹਿ ਸਕਦਾ। ਨੋਰਾ ਤੋਂ ਪਹਿਲਾਂ ਉਹ ਪੰਜ ਔਰਤਾਂ ਨਾਲ ਵਿਆਹ ਕਰ ਚੁੱਕਾ ਹੈ ਪਰ ਨੋਰਾ ਨਾਲ ਉਸ ਨੂੰ ਬਹੁਤ ਪਿਆਰ ਹੈ। ਉਹ ਜਾਣਦਾ ਹੈ ਕਿ ਇਹ ਉਸ ਦੀ ਆਖ਼ਰੀ ਬੀਵੀ ਹੈ। ਇਸ ਤੋਂ ਬਾਅਦ ਉਹ ਵਿਆਹ ਨਹੀਂ ਕਰ ਸਕੇਗਾ। ਉਸ ਦੀ ਉਮਰ ਪੰਜਾਹਾਂ ਤੋਂ ਉਪਰ ਹੋ ਗਈ ਹੈ। ਹੁਣ ਉਸ ਦੀ ਕੀਮਤ ਘਟ ਗਈ ਹੈ।

ਉਹ ਕਿਲ੍ਹੇ ਵੱਲ ਜਾ ਰਿਹਾ ਹੈ ਤੇ ਮਨ ਹੀ ਮਨ ਵਿਚ ਸੋਚ ਰਿਹਾ ਹੈ ਕਿ ਉਹ ਜਾਂਦਿਆਂ ਹੀ ਨੋਰਾ ਨੂੰ ਘੁੱਟ ਕੇ ਜੱਫੀ ਪਾ ਲਏਗਾ। ਉਸ ਦਾ ਮੂੰਹ ਚੁੰਮ ਲਏਗਾ। ਉਸ ਨੂੰ ਦੱਸੇਗਾ ਕਿ ਉਸ ਦਾ ਵਿਛੋੜਾ ਉਹ ਇਕ ਦਿਨ ਵੀ ਬਰਦਾਸ਼ਤ ਨਹੀਂ ਕਰ ਸਕਦਾ। ਉਹ ਖ਼ੁਸ਼ ਹੋਵੇਗੀ ਤੇ ਫਿਰ ਕਿੰਨਾ ਚਿਰ ਉਸ ਨਾਲ ਪਿਆਰ ਦੀਆਂ ਗੱਲਾਂ ਕਰਦੀ ਰਹੇਗੀ। ਸਟੈਲਾ ਕੋਲ ਹੋਏਗੀ। ਉਸ ਕੋਲੋਂ ਨੋਰਾ ਨੂੰ ਸ਼ਰਮ ਆਏਗੀ। ਨਹੀਂ, ਸਟੈਲਾ ਕੁਝ ਦੇਰ ਲਈ ਪਰ੍ਹਾਂ ਚਲੀ ਜਾਏਗੀ। ਉਹ ਮੌਕੇ ਨੂੰ ਸਮਝਦੀ ਹੈ। ਸਿਆਣੀ ਹੈ। ਸਟੈਲਾ ਪਰ੍ਹਾਂ ਚਲੀ ਜਾਵੇਗੀ ਤੇ ਉਹ ਰੱਜ ਕੇ ਪਿਆਰ ਦਾ ਅਨੰਦ ਮਾਣਨਗੇ—ਨੋਰਾ ਤੇ ਉਹ।

ਤੇ ਉਸ ਨੂੰ ਖ਼ਿਆਲ ਆਉਂਦਾ ਹੈ ਕਿ ਉਸ ਦੀ ਨੋਰਾ ਉਸ ਲਈ ਬੇਚੈਨ ਨਹੀਂ ਹੋਵੇਗੀ। ਉਸ ਦੇ ਦਿਲ ਵਿਚ ਤਾਂ ਕੋਈ ਹੋਰ ਵਸਿਆ ਹੋਇਆ ਹੈ। ਉਸ ਦੇ ਦਿਲ ਵਿਚੋਂ ਉਹ ਫ਼ਰਾਂਸੀਸੀ ਕੱਢਣਾ ਪਏਗਾ ਤਾਂ ਹੀ ਉਹ ਉਸ ਨੂੰ ਪਿਆਰ ਕਰ ਸਕਦੀ ਹੈ। ਜੇ ਇਹ ਮਾਮਲਾ ਇਸੇ ਤਰ੍ਹਾਂ ਚਲਦਾ ਰਿਹਾ ਤਾਂ ਹੋਰ ਕੁਝ ਮਹੀਨਿਆਂ ਤਕ ਉਹ ਉਸ ਫ਼ਰਾਂਸੀਸੀ ਨਾਲ ਨੱਸ ਜਾਵੇਗੀ। ਤੇ ਉਹ ਵਿਚਾਰਾ ਹੱਥ ਮਲਦਾ ਰਹਿ ਜਾਵੇਗਾ।

ਉਸ ਦੀ ਨੋਰਾ। ਫ਼ਰਾਂਸੀਸੀ ਪ੍ਰੋਫ਼ੈਸਰ। ਉਸ ਦੀ ਸਟੈਲਾ। ਸਰਦਾਰਾਂ ਦਾ ਮੁੰਡਾ। ਬਕਵਾਸ ਹੈ। ਫ਼ਜ਼ੂਲ ਹੈ। ਬਰਦਾਸ਼ਤ ਨਹੀਂ ਕੀਤਾ ਜਾ ਸਕਦਾ। ਇਹ ਕੀ ਹੈ ? ਇਹ ਕੀ ਹੋ ਰਿਹਾ ਹੈ ? ਹਨੇਰੀ ਆ ਰਹੀ ਹੈ। ਤੂਫ਼ਾਨ ਆ ਰਿਹਾ ਹੈ। ਮੀਂਹ ਪੈਣ ਵਾਲਾ ਹੈ। ਸਭ ਕੁਝ ਗਰਕ ਹੋ ਜਾਵੇਗਾ। ਹੇਠਲੀ ਉਤੇ ਹੋ ਜਾਏਗੀ। ਉਤਲੀ ਹੇਠਾਂ ਹੋ ਜਾਏਗੀ। ਹਨੇਰੀ ਤੂਫ਼ਾਨ—ਮੀਂਹ—ਝੱਖੜ—ਸ਼ਹਿਰ ਉਜੜ ਜਾਏਗਾ। ਬੰਬ ਪੈਣਗੇ। ਗੋਲੇ ਵਸਣਗੇ। ਗੋਲੀਆਂ ਚਲਣਗੀਆਂ। ਲੋਕ ਮਰਨਗੇ। ਲੋਕ ਨੱਸਣਗੇ। ਨੋਰਾ ਦਾ ਕੀ ਬਣੇਗਾ ? ਸਟੈਲਾ ਕਿਥੇ ਜਾਏਗੀ ? ਫ਼ਰਾਂਸੀਸੀ ਪ੍ਰੋਫ਼ੈਸਰ ਤੇ ਉਹ

ਖ਼ਬਰ ਯਾਦ ਆਉਂਦੀ ਹੈ। ਬੇਬੁਨਿਆਦ ਖ਼ਬਰ। ਲਾਹੌਰ ਦੇ ਕਿਲ੍ਹੇ ਤੇ ਹਿੰਦੁਸਤਾਨੀਆਂ ਨੇ ਕਬਜ਼ਾ ਕਰ ਲਿਆ। ਫ਼ੌਜਾਂ ਨੇ ਬਗ਼ਾਵਤ ਕਰ ਦਿੱਤੀ। ਲੈਫਟੀਨੈਂਟ ਗਵਰਨਰ ਨੂੰ ਮਾਰ ਦਿੱਤਾ ਗਿਆ। ਇਹ ਖ਼ਬਰਾਂ ਅੰਮ੍ਰਿਤਸਰ ਦੇ ਅਖ਼ਬਾਰ ਫੈਲਾਂਦੇ ਹਨ। ਇਨ੍ਹਾਂ ਦਾ ਕੋਈ ਕੁਝ ਨਹੀਂ ਵਿਗਾੜਦਾ ? ਇਹ ਕਿਹੋ ਜਹੀ ਹਕੂਮਤ ਹੈ ? ਇਹ ਕੀ ਹੋ ਰਿਹਾ ਹੈ ? ਅਖ਼ਬਾਰਾਂ ਫਿਰ ਵੀ ਨਿਕਲ ਰਹੀਆਂ ਹਨ। ਗਲਤ ਖ਼ਬਰਾਂ ਛਾਪ ਰਹੀਆਂ ਹਨ। ਰੋਜ਼ ਛਾਪ ਰਹੀਆਂ ਹਨ। ਰੋਜ਼ ਵਿਕ ਰਹੀਆਂ ਹਨ। ਕੋਈ ਇਨ੍ਹਾਂ ਨੂੰ ਬੰਦ ਨਹੀਂ ਕਰਦਾ। ਇਹ ਅਖ਼ਬਾਰਾਂ।

ਡਾਇਰ ਨੂੰ ਕਲਰਕਾਂ ਨਾਲ ਨਫ਼ਰਤ ਹੈ। ਕਲਰਕ ਫ਼ਜ਼ੂਲ ਹਨ। ਕਲਰਕ ਕੋਈ ਬੰਦੇ ਹਨ। ਕਲਰਕ ਬਸ ਕਲਰਕ ਹਨ। ਕਲਰਕ ਹੋਰ ਕੁਝ ਵੀ ਨਹੀਂ। ਕਲਰਕਾਂ ਨੇ ਅੰਗਰੇਜ਼ ਅਫ਼ਸਰਾਂ ਨੂੰ ਮਾਰਿਆ ਹੈ। ਉਨ੍ਹਾਂ ਨੇ ਆਪਣਾ ਗੁੱਸਾ ਕੱਢਿਆ ਹੈ। ਥਾਮਸਨ ਦੇ ਇਕ ਪੁਰਾਣੇ ਕਲਰਕ ਨੇ ਉਸ ਨੂੰ ਮਾਰ ਦਿੱਤਾ ਹੈ। ਕਲਰਕੀ ਦੇ ਕੇ ਅੰਗਰੇਜ਼ ਇਨ੍ਹਾਂ ਹਿੰਦੁਸਤਾਨੀਆਂ ਨੂੰ ਪਾਲ ਰਹੇ ਹਨ ਤੇ ਕਲਰਕ ਅੰਗਰੇਜ਼ਾਂ ਨੂੰ ਮਾਰ ਰਹੇ ਹਨ। ਕਿੰਨੀ ਫ਼ਜ਼ੂਲ ਗੱਲ ਹੈ। ਇਹ ਹਿੰਦੁਸਤਾਨੀ ਕਲਰਕ।

ਉਸ ਨੂੰ ਯਾਦ ਆਉਂਦਾ ਹੈ, ਝਟਕਈਆਂ ਦੀਆਂ ਸ਼ਕਲਾਂ ਬੜੀਆਂ ਖ਼ਤਰਨਾਕ ਹੁੰਦੀਆਂ ਹਨ। ਲੰਮੀਆਂ ਲੰਮੀਆਂ ਮੁੱਛਾਂ ਵਾਲੇ। ਵੱਡੀਆਂ ਵੱਡੀਆਂ ਅੱਖਾਂ ਵਾਲੇ। ਚੌੜੀਆਂ ਛਾਤੀਆਂ ਵਾਲੇ। ਤੇ ਫਿਰ ਉਸ ਨੂੰ ਉਹ ਝਟਕਈ ਕਿਸਮ ਦੇ ਬੰਦੇ ਯਾਦ ਆ ਜਾਂਦੇ ਹਨ, ਜੋ ਦਿੱਲੀ ਉਸ ਦੀ ਕਾਰ ਵਿਚ ਚੜ੍ਹ ਆਏ ਸਨ। ਝਟਕਈ ਕਿਸਮ ਦੇ ਬੰਦੇ। ਜਿਨ੍ਹਾਂ ਕੋਲੋਂ ਬੜੀ ਮੁਸ਼ਕਲ ਨਾਲ ਪਿੱਛਾ ਛੁਡਾਇਆ ਸੀ। ਪਤਾ ਨਹੀਂ, ਉਨ੍ਹਾਂ ਦਾ ਕੀ ਇਰਾਦਾ ਸੀ। ਇੰਜ ਕਿਸੇ ਕਾਰ ਵਿਚ ਦੋ ਝਟਕਈ ਕਿਸਮ ਦੇ ਬੰਦਿਆਂ ਦਾ ਚੜ੍ਹ ਆਉਣਾ। ਕਿੰਨਾਂ ਭਿਆਨਕ ਦ੍ਰਿਸ਼ ਹੈ। ਉਹ ਤੇ ਉਸ ਦੇ ਟੱਬਰ ਦੇ ਬੰਦੇ ਕਿੰਨੇ ਡਰ ਗਏ ਸਨ। ਉਹ ਕਿਉਂ ਕਾਰ ਤੇ ਚੜ੍ਹੇ ਸਨ ? ਸ਼ਾਇਦ ਮਾਰ ਦੇਣ ਦੇ ਇਰਾਦੇ ਨਾਲ। ਘੋੜ-ਸਵਾਰ ਪੋਲੀਸ ਵਾਲੇ ਨਾ ਆਉਂਦੇ ਤਾਂ ਉਨ੍ਹਾਂ ਝਟਕਈ ਕਿਸਮ ਦੇ ਬੰਦਿਆਂ ਨੇ ਉਨ੍ਹਾਂ ਦਾ ਕੰਮ ਤਮਾਮ ਕਰ ਦੇਣਾ ਸੀ।

ਤੀਹ ਮਾਰਚ। ਦਿੱਲੀ ਦੀ ਗੜਬੜ। ਬੜੀ ਭਾਰੀ ਹੜਤਾਲ। ਹੱਲਾ ਗੁੱਲਾ। ਖ਼ੂਨ ਹੀ ਖ਼ੂਨ। ਜ਼ਖ਼ਮੀ ਲੋਕ। ਗੋਲੀਆਂ। ਸ਼ਹਿਰ ਦੇ ਕਈ ਇਲਾਕਿਆ ਵਿਚ ਲੁੱਟ ਖਸੁੱਟ। ਅੰਗਰੇਜ਼ਾਂ ਨਾਲ ਨਫ਼ਰਤ ਦਾ ਇਜ਼ਹਾਰ। ਸ਼ਾਹ ਜਹਾਨ ਦੀ ਰਾਜਧਾਨੀ। ਕੁਤਬ ਮੀਨਾਰ। ਹਫੜਾ-ਦਫੜੀ। ਰੇਲਵੇ ਸਟੇਸ਼ਨ ਤੇ ਸ਼ੋਰ। ਕਈ ਮੌਤਾਂ।

ਉਸ ਨੂੰ ਝੱਟ ਨੌਂ ਅਪ੍ਰੈਲ ਦਾ ਦਿਨ ਯਾਦ ਆ ਜਾਂਦਾ ਹੈ, ਜਦ ਇਨ੍ਹਾਂ ਹਿੰਦੂਆਂ, ਸਿੱਖਾਂ, ਤੇ ਮੁਸਲਮਾਨਾਂ ਨੇ ਅੰਮ੍ਰਿਤਸਰ ਸ਼ਹਿਰ ਵਿਚ ਸਾਂਝਾ ਜਲੂਸ ਕੱਢਿਆ ਸੀ। ਰਾਮ ਨੌਮੀ ਵਾਲੇ ਦਿਨ। ਰਾਮ ਨੌਮੀ ਦਾ ਜਲੂਸ। ਕਿੰਨੀ ਖ਼ਤਰਨਾਕ ਗੱਲ ਹੈ। ਹਿੰਦੂ, ਸਿੱਖ ਤੇ ਮੁਸਲਮਾਨਾਂ ਦਾ ਰਲ ਕੇ ਜਲੂਸ ਕੱਢਣਾ। ਰਲ ਕੇ ਤਿਉਹਾਰ ਮਨਾਣਾ। ਬਹੁਤ ਖ਼ਤਰਨਾਕ ਗੱਲ। ਬਹੁਤ ਫ਼ਜ਼ੂਲ ਗੱਲ। ਬਹੁਤ ਬਕਵਾਸ। ਇਹ ਕੀ ਹੋ ਰਿਹਾ ਹੈ ? ਇਥੇ ਹਕੂਮਤ ਕਿਵੇਂ ਚਲੇਗੀ ? ਇਹ ਕੋਈ ਬਰਦਾਸ਼ਤ ਕਰਨ ਵਾਲੀ ਗੱਲ ਹੈ ? ਸਾਡੀ ਹਕੂਮਤ ਕਿੰਨੀ ਢਿੱਲੀ ਪੈ ਗਈ ਹੈ। ਕਿੰਨੀ ਢਿੱਲ ਦੇ ਰੱਖੀ ਹੈ ਇਸ ਨੇ ਹਿੰਦੁਸਤਾਨੀਆਂ ਨੂੰ। ਨਹੀਂ ਤੇ ਹਿੰਦੁਸਤਾਨੀਆਂ ਦੀ ਕੀ ਮਜ਼ਾਲ। ਹਿੰਦੁਸਤਾਨੀ

ਤਾਂ ਨਿਰੇ ਗਊ ਹਨ। ਹਿੰਦੁਸਤਾਨੀ ਵਿਚਾਰੇ।

ਡਾਇਰ ਨੂੰ ਉਹ ਦਿਨ ਫਿਰ ਯਾਦ ਆਉਂਦੇ ਹਨ। ਕਾਨ੍ਹਪੁਰ ਕਲੱਬ ਵਿਚ ਬੈਡਮਿੰਟਨ ਖੇਡਣ ਵਾਲੇ ਦਿਨ। ਉਸ ਨੇ ਉਸ ਅੰਗਰੇਜ਼ ਕੁੜੀ ਨੂੰ ਰੈਕਟ ਫੜਨਾ ਸਿਖਾਇਆ। ਸ਼ਾਟ ਮਾਰਨਾ ਸਿਖਾਇਆ। ਸ਼ਾਟ ਚੁੱਕਣਾ ਸਿਖਾਇਆ। ਤੇ ਉਹ ਸਭ ਕੁਝ ਸਿੱਖ ਕੇ ਵੀ ਉਸ ਦੀ ਨਾ ਬਣ ਸਕੀ। ਇਕ ਹਿੰਦੁਸਤਾਨੀ ਬਿਉਪਾਰੀ ਦਾ ਲੜਕਾ ਉਸ ਕੁੜੀ ਨੂੰ ਜਿੱਤ ਕੇ ਲੈ ਗਿਆ। ਇਹ ਖੇਡਾਂ ਬਕਵਾਸ ਹਨ। ਇਨ੍ਹਾਂ ਖੇਡਾਂ ਦਾ ਕੋਈ ਮਤਲਬ ਨਹੀਂ। ਖੇਡਾਂ ਨੇ ਇਨ੍ਹਾਂ ਪੜ੍ਹੇ ਲਿਖੇ ਹਿੰਦੁਸਤਾਨੀਆਂ ਨੂੰ ਹੋਰ ਵੀ ਖ਼ਰਾਬ ਕੀਤਾ ਹੈ।

ਕੀ ਫਾਇਦਾ ਇਨ੍ਹਾਂ ਹਲਵਾਈਆਂ ਦਾ ? ਸਭ ਫ਼ਜ਼ੂਲ ਹਨ। ਸਭ ਹਿੰਦੁਸਤਾਨੀ ਹਨ। ਹਲਵਾਈ ਦੀ ਦੁਕਾਨ ਦੇ ਬਾਹਰ ਇਕ ਕੁੱਤਾ ਬੈਠਾ ਹੈ। ਮਠਿਆਈ ਦੀ ਉਸ ਨੂੰ ਖੁਸ਼ਬੋ ਆ ਰਹੀ ਹੈ। ਉਸ ਦਾ ਉੱਠਣ ਨੂੰ ਦਿਲ ਨਹੀਂ ਕਰਦਾ। ਕੁੱਤਾ ਇਥੇ ਹੀ ਇੰਤਜ਼ਾਰ ਕਰੇਗਾ। ਜਦੋਂ ਤਕ ਦੁਕਾਨ ਖੁਲ੍ਹਦੀ ਨਹੀਂ, ਇਹ ਇਥੋਂ ਨਹੀਂ ਉਠੇਗਾ। ਇਸ ਨੂੰ ਭਾਵੇਂ ਕਿੰਨਾ ਮਾਰ ਲਉ, ਇਹ ਇਥੋਂ ਨਹੀਂ ਉਠੇਗਾ। ਇਸ ਕੁੱਤੇ ਨੂੰ ਗੋਲੀ ਮਾਰ ਦੇਣੀ ਚਾਹੀਦੀ ਹੈ। ਇਹ ਇਥੇ ਕਿਉਂ ਬੈਠਾ ਹੈ ? ਇਹ ਇਥੇ ਵਿਹਲਾ ਕਿਉਂ ਬੈਠਾ ਹੈ ? ਇਸ ਨੂੰ ਕੋਈ ਕੰਮ ਨਹੀਂ। ਇਹ ਹਿੰਦੁਸਤਾਨੀਆਂ ਵਾਂਗ ਵਿਹਲਾ ਹੈ। ਵਿਹਲੇ ਬੈਠੇ ਇਸ ਨੂੰ ਵੀ ਸ਼ਰਾਰਤਾਂ ਸੁੱਝਣਗੀਆਂ। ਫ਼ਜ਼ੂਲ ਗੱਲਾਂ ਉਸਦੇ ਦਿਮਾਗ ਵਿਚ ਆਉਣਗੀਆਂ। ਕੁੱਤੇ ਕੋਲ ਦਿਮਾਗ ਹੁੰਦਾ ਹੈ ? ਉਸ ਨੂੰ ਦਿਮਾਗ ਦੀ ਕੀ ਲੋੜ। ਉਹ ਸੋਚਦਾ ਵੀ ਨਹੀਂ। ਉਸ ਨੇ ਬਸ ਢਿੱਡ ਭਰਨਾ ਹੁੰਦਾ ਹੈ ਤੇ ਘੁੰਮ ਫਿਰ ਛੱਡਣਾ ਹੁੰਦਾ ਹੈ।

ਹਨੇਰੀ ਆਉਂਦੀ ਆਉਂਦੀ ਹਾਲਾਂ ਰੁਕ ਗਈ ਹੈ। ਸ਼ਾਇਦ ਹੋਰ ਕੁਝ ਦੇਰ ਤੱਕ ਫਿਰ ਹਨੇਰੀ ਦਾ ਰੁਖ ਬਣ ਜਾਏ। ਹਾਲਾਂ ਤਾਂ ਅਸਮਾਨ ਸਾਫ਼ ਹੋ ਗਿਆ ਹੈ। ਪਰ ਦੂਰ ਉਫਕ ਤੇ ਹਾਲਾਂ ਵੀ ਲਾਲ ਰੰਗ ਦੀ ਕੋਈ ਚੀਜ਼ ਨਜ਼ਰ ਆ ਰਹੀ ਹੈ। ਲਾਲ ਰੰਗ। ਇਉਂ ਲੱਗਦਾ ਹੈ, ਹਨੇਰੀ ਆਏਗੀ ਜ਼ਰੂਰ। ਤੇ ਹੁਣ ਜੇ ਹਨੇਰੀ ਆਈ ਤਾ ਲਾਲ ਰੰਗ ਦੀ ਹਵਾ ਚਲੇਗੀ। ਲਾਲ ਰੰਗ ਦੀ ਹਵਾ। ਹਨੇਰੀ ਤੇ ਤੂਫ਼ਾਨ। ਪਤਾ ਨਹੀਂ ਕੀ ਹੋਏਗਾ।

ਉਹ ਵੇਖਦਾ ਹੈ, ਇਕ ਦੁਕਾਨ ਬਾਹਰੋਂ ਬੰਦ ਹੈ, ਪਰ ਅੰਦਰ ਠਕ ਠਕ ਹੋ ਰਹੀ ਹੈ। ਉਹ ਜਾਣਦਾ ਹੈ ਕਿ ਅੰਦਰ ਪ੍ਰੈੱਸ ਹੈ। ਪ੍ਰੈੱਸ ਵਿਚ ਛਪਾਈ ਹੋ ਰਹੀ ਹੈ। ਜ਼ਰੂਰ ਕੋਈ ਇਸ਼ਤਿਹਾਰ ਛਪ ਰਿਹਾ ਹੋਵੇਗਾ। ਇਸ਼ਤਿਹਾਰ ਵੀ ਸਰਕਾਰ ਦੇ ਖ਼ਿਲਾਫ਼ ਹੋਵੇਗਾ। ਤਾਂ ਹੀ ਇਸ ਵੇਲੇ ਪ੍ਰੈੱਸ ਵਿਚ ਕੰਮ ਹੋ ਰਿਹਾ ਹੈ। ਉਂਜ ਕੋਈ ਪ੍ਰੈੱਸ ਚਲ ਰਿਹਾ ਹੁੰਦਾ ਤਾਂ ਹੜਤਾਲ ਕਰਵਾਣ ਵਾਲੇ ਝੱਟ ਪਹੁੰਚ ਜਾਂਦੇ ਤੇ ਪ੍ਰੈੱਸ ਬੰਦ ਕਰਵਾ ਦਿੰਦੇ। ਪਰ ਇਥੇ ਤਾਂ ਇਨ੍ਹਾਂ ਦਾ ਆਪਣਾ ਕੰਮ ਹੋ ਰਿਹਾ ਹੈ। ਆਪਣੇ ਇਸ਼ਤਿਹਾਰ ਛਪ ਰਹੇ ਹਨ।

ਮੈਂ ਬੈਠਾ ਬੈਠਾ ਸੌਂ ਗਿਆ ਸਾਂ। ਐਵੇਂ ਨੀਂਦ ਆ ਗਈ ਸੀ। ਹੁਣੇ ਹੁਣੇ ਜਾਗਿਆ ਹਾਂ। ਹਾਲਾਂ ਅਸੀਂ ਹਾਲ ਬਾਜ਼ਾਰ ਵਿਚੋਂ ਲੰਘ ਰਹੇ ਸਾਂ। ਡਾਇਰ ਬਾਹਰ ਵੱਲ ਵੇਖ ਰਿਹਾ ਹੈ। ਉਸ ਨੂੰ ਨੀਂਦ ਨਹੀਂ ਆਉਂਦੀ। ਬਰਿਗਜ਼ ਸਹਿਮਿਆ ਹੋਇਆ ਬੈਠਾ

ਹੈ। ਉਹ ਡਰਿਆ ਹੋਇਆ ਹੈ। ਉਸ ਨੂੰ ਕਿਵੇਂ ਨੀਂਦ ਆ ਸਕਦੀ ਹੈ ? ਡਾਇਰ ਕਿਉਂ ਨਹੀਂ ਸੌਂ ਜਾਂਦਾ ? ਜੇ ਉਹ ਸੌਂ ਜਾਵੇ ਤਾਂ ਝਗੜਾ ਹੀ ਮੁੱਕ ਜਾਵੇ। ਉਹ ਸੌਂ ਜਾਵੇ ਤਾਂ ਸ਼ਾਇਦ ਬਾਕੀ ਦੇ ਅੰਗਰੇਜ਼ ਅਫ਼ਸਰ ਵਾਪਸ ਚੱਲਣ ਦਾ ਫ਼ੈਸਲਾ ਕਰ ਲੈਣ। ਨਾ ਡਾਇਰ ਜਲ੍ਹਿਆਂਵਾਲਾ ਬਾਗ ਵੱਲ ਜਾਵੇ ਤੇ ਨਾ ... ਕੁਝ ਨਹੀਂ ਕਿਹਾ ਜਾ ਸਕਦਾ ਕੀ ਹੋਵੇਗਾ। ਪਰ ਕੁਝ ਹੋਵੇਗਾ ਜ਼ਰੂਰ। ਡਾਇਰ ਦੀਆਂ ਅੱਖਾਂ ਵਿਚ ਭਰੇ ਹੋਏ ਗੁੱਸੇ ਤੋਂ ਲੱਗਦਾ ਹੈ ਕਿ ਕੁਝ ਹੋਏਗਾ ਜ਼ਰੂਰ।

ਡਾਇਰ ਦੀ ਹਾਲਤ ਤਰਸਯੋਗ ਹੈ। ਉਸ ਤੇ ਤਰਸ ਕਰਨਾ ਚਾਹੀਦਾ ਹੈ। ਪਤਾ ਨਹੀਂ ਉਸ ਦੇ ਮਨ ਵਿਚ ਕਿੰਨਾ ਘੋਲ ਹੋ ਰਿਹਾ ਹੈ। ਉਸ ਨੂੰ ਆਪ ਵੀ ਪਤਾ ਨਹੀਂ ਕਿ ਉਹ ਕੀ ਚਾਹੁੰਦਾ ਹੈ। ਉਹ ਮਜਬੂਰ ਹੈ। ਉਹ ਕਿਉਂ ਮਜਬੂਰ ਹੈ ? ਉਸ ਨੂੰ ਕਿਹੜੀ ਮਜਬੂਰੀ ਹੈ ? ਇਹ ਉਹ ਆਪ ਹੀ ਜਾਣਦਾ ਹੈ।

ਤੇ ਇਸ ਵੇਲੇ ਕਰਨਲ ਸਾਹਿਬ ਤੇ ਮਿਸਿਜ਼ ਇਰਵਿੰਗ ਕਿਲ੍ਹੇ ਦੀ ਗਰਾਊਂਡ ਵਿਚ ਘਾਹ 'ਤੇ ਬੈਠੇ ਸਨ। ਉਹ ਕੁਝ ਇਸ ਤਰ੍ਹਾਂ ਦੀਆਂ ਗੱਲਾਂ ਕਰ ਰਹੇ ਸਨ :

ਕਈ ਚਿਰਾਂ ਤੋਂ ਮੈਨੂੰ ਡਾਕਟਰ ਦੀ ਤਲਾਸ਼ ਸੀ। ਇਕ ਅਜਿਹੇ ਡਾਕਟਰ ਦੀ ਤਲਾਸ਼, ਜੋ ਮੇਰਾ ਇਲਾਜ ਕਰ ਦਏ, ਜੋ ਮੈਨੂੰ ਰਾਜ਼ੀ ਕਰ ਦਏ। ਮੈਨੂੰ ਡਾਕਟਰ ਮਿਲ ਗਿਆ ਹੈ। ਡਾਕਟਰ ਨੇ ਸਿਰਫ ਮੇਰਾ ਇਲਾਜ ਹੀ ਨਹੀਂ ਕੀਤਾ, ਮੇਰੀ ਜ਼ਿੰਦਗੀ ਵਿਚ ਚਾਨਣ ਹੀ ਚਾਨਣ ਕਰ ਦਿੱਤਾ ਹੈ। ਡਾਕਟਰ ਨੂੰ ਮਿਲਣ ਤੋਂ ਪਹਿਲਾਂ ਮੈਨੂੰ ਹਰ ਪਾਸੇ ਹਨੇਰੇ ਤੋਂ ਸਿਵਾ ਕੁਝ ਨਹੀਂ ਸੀ ਦਿਸਦਾ। ਮੇਰੀ ਹਨੇਰੀ ਦੁਨੀਆ ਦੇ ਅਸਮਾਨ ਤੇ ਚੰਨ ਨਿਕਲ ਆਇਆ ਹੈ। ਮੈਨੂੰ ਹੁਣ ਕਿਸੇ ਚੀਜ਼ ਦੀ ਲੋੜ ਨਹੀਂ। ... ਇਹ ਮਖ਼ਮਲ ਵਰਗਾ ਘਾਹ ! ਇਹ ਇਕਾਂਤ, ਇਹ ਮਾਹੌਲ ਫਿਰ ਕਿਥੇ ਮਿਲੇਗਾ। ਫਿਰ ਸਾਨੂੰ ਉਸੇ ਤਰ੍ਹਾਂ ਲੁਕ ਲੁਕ ਕੇ ਮਿਲਣਾ ਪਏਗਾ। ਲੋਕਾਂ ਦਾ ਡਰ। ਆਪਣਿਆਂ ਦਾ ਡਰ। ਉਹ ਵੀ ਕੋਈ ਜ਼ਿੰਦਗੀ ਹੈ। ... ਜੀ ਕਰਦਾ ਹੈ, ਇਸੇ ਤਰ੍ਹਾਂ ਗੜਬੜ ਜਾਰੀ ਰਹੇ। ਇਸੇ ਤਰ੍ਹਾਂ ਸ਼ਹਿਰ ਵਿਚ ਹੱਲਾ ਗੁਲਾ ਲੱਗਾ ਰਹੇ। ਘੱਟੋ ਘੱਟ ਅਸੀਂ ਖੁੱਲ੍ਹੀ ਤਰ੍ਹਾਂ ਮਿਲ ਤਾਂ ਸਕਦੇ ਹਾਂ। ਉਥੇ ਤਾਂ ਮਿਲਣ ਲਈ ਸੌ ਬਹਾਨੇ ਬਣਾਣੇ ਪੈਂਦੇ ਸਨ। ... ਤੇਰਾ ਘਰ ਵਾਲਾ ਸ਼ਹਿਰ ਦਾ ਡਿਪਟੀ ਕਮਿਸ਼ਨਰ ਹੈ। ਇੱਜ਼ਤ ਵਾਲਾ, ਉਚੀ ਸ਼ਾਨ ਵਾਲਾ। ਉਸ ਕੋਲੋਂ ਡਰ ਲੱਗਦਾ ਹੈ। ... ਡਰਨ ਦੀ ਕੀ ਲੋੜ ਹੈ। ਉਹ ਘਰ ਵਾਲਾ ਹੈ, ਸਿਰਫ ਇਕ ਘਰ ਵਾਲਾ। ਉਸ ਨੇ ਮੈਨੂੰ ਕੁਝ ਨਹੀਂ ਦਿੱਤਾ। ਖ਼ੁਸ਼ੀ ਨਹੀਂ ਦਿੱਤੀ, ਚਾਨਣ ਨਹੀਂ ਦਿੱਤਾ। ਜ਼ਿੰਦਗੀ ਨਹੀਂ ਦਿੱਤੀ। ਤੁਸੀਂ ਮੈਨੂੰ ਸਭ ਕੁਝ ਦਿੱਤਾ ਹੈ। ਤੁਸੀਂ ਮੈਨੂੰ ਨਵੀਂ ਜ਼ਿੰਦਗੀ ਦਿੱਤੀ ਹੈ, ਪਿਆਰ ਦਿੱਤਾ ਹੈ। ਮੈਂ ਹੁਣ ਹੋਰ ਕਿਸੇ ਦੀ ਪਰਵਾਹ ਨਹੀਂ ਕਰਦੀ। ਕਿਸੇ ਦੀ ਪਰਵਾਹ ਨਹੀਂ ਕਰਦੀ। ... ਜੇ ਕਦੀ, ਕਿਸੇ ਵੇਲੇ ਇਰਵਿੰਗ ਨੂੰ ਪਤਾ ਚਲ ਗਿਆ ਕਿ ਉਸ ਦਾ ਲੜਕਾ ਉਸ ਦਾ ਲੜਕਾ ਨਹੀਂ ਤਾਂ ਕੀ ਬਣੇਗਾ। ਆਦਮੀ ਹੋਰ ਸਭ ਕੁਝ ਬਰਦਾਸ਼ਤ ਕਰ ਸਕਦਾ ਹੈ ਪਰ ਇਹ ਨਹੀਂ ਸਹਾਰ ਸਕਦਾ ਕਿ ਉਸ ਦੀ ਬੀਵੀ ਉਸ ਤੋਂ ਸਿਵਾ ਕਿਸੇ ਹੋਰ ਦਾ ਬੱਚਾ ਪੈਦਾ ਕਰੇ। ਮੇਰੇ ਤੇ ਵਿਸ਼ਵਾਸ ਕਰਦਾ ਹੈ। ਤੇ ਮੈਂ ਉਸ ਦੇ ਵਿਸ਼ਵਾਸ ਦਾ, ਉਸ ਦੇ ਇਤਬਾਰ, ਦਾ ਨਾਜਾਇਜ਼ ਫ਼ਾਇਦਾ ਉਠਾਇਆ ਹੈ। ... ਤੁਸੀਂ ਕਦੋਂ ਨਾਜਾਇਜ਼ ਫ਼ਾਇਦਾ ਉਠਾਇਆ ਹੈ। ਤੁਸੀਂ ਤਾਂ ਮੈਨੂੰ ਵਰਗਲਾਣ ਦੀ ਕੋਸ਼ਿਸ਼ ਨਹੀਂ ਕੀਤੀ।

ਤੁਸੀਂ ਤਾਂ ਹਮੇਸ਼ਾ ਮੇਰੇ ਕੋਲੋਂ ਦੂਰ ਰਹੇ ਹੋ। ਨੇੜੇ ਹੋਣ ਦੀ ਤਾਂ ਮੈਂ ਆਪ ਕੋਸ਼ਿਸ਼ ਕੀਤੀ ਹੈ।

ਉਨ੍ਹਾਂ ਵਿਚ ਗੱਲਾਂ ਹੋ ਰਹੀਆਂ ਹਨ। ਹਾਲਾਂ ਉਨ੍ਹਾਂ ਦਾ ਗੱਲਾਂ ਖ਼ਤਮ ਕਰਨ ਦਾ ਕੋਈ ਵਿਚਾਰ ਨਹੀਂ। ਇਹੋ ਜਿਹਾ ਚੰਗਾ ਮੌਕਾ ਉਨ੍ਹਾਂ ਨੂੰ ਫਿਰ ਕਦ ਮਿਲਣਾ ਹੈ।

ਕਿਲ੍ਹੇ ਦੇ ਅੰਦਰ, ਵਰਦੀਆਂ ਵਾਲੇ ਸਾਹ-ਘੁਟਵੇਂ ਕਮਰੇ ਵਿਚ, ਮਿਸਿਜ਼ ਸਮਿਥ ਤੇ ਇਰਵਿੰਗ ਵੀ ਪੁਰਾਣੀਆਂ ਘਟਨਾਵਾਂ ਇਕ ਦੂਜੇ ਨੂੰ ਯਾਦ ਕਰਵਾ ਰਹੇ ਹਨ :

ਇਕ ਵਾਰ ਕਾਲਜ ਵਿਚ ਨਾਟਕ ਹੋਣਾ ਸੀ। ਕਿਟੀ (ਮਿਸਿਜ਼ ਸਮਿਥ) ਹੀਰੋਇਨ ਦਾ ਪਾਰਟ ਕਰ ਰਹੀ ਸੀ ਤੇ ਇਰਵਿੰਗ ਹੀਰੋ। ਨਾਟਕ ਸ਼ੁਰੂ ਹੋਣ ਵਿਚ ਸਿਰਫ ਵੀਹ ਮਿੰਟ ਬਾਕੀ ਸਨ। ਕਿਟੀ ਦੇ ਗਲੇ ਨੂੰ ਪਤਾ ਨਹੀਂ ਕੀ ਹੋ ਗਿਆ। ਉਸ ਦੀ ਆਵਾਜ਼ ਬੰਦ ਹੋ ਗਈ। ਇਰਵਿੰਗ ਨੂੰ ਬਹੁਤ ਫਿਕਰ ਲੱਗਾ। ਉਨ੍ਹਾਂ ਨੇ ਕਈ ਮਹੀਨੇ ਰੀਹਰਸਲ ਕਰਕੇ ਡਰਾਮਾ ਤਿਆਰ ਕੀਤਾ ਸੀ ਤੇ ਸਾਰੀ ਮਿਹਨਤ ਤੇ ਪਾਣੀ ਫਿਰ ਰਿਹਾ ਸੀ। ਇਰਵਿੰਗ ਨੇ ਹੌਸਲਾ ਨਾ ਹਾਰਿਆ। ਕਿਟੀ ਨੂੰ ਨਾਲ ਲੈ ਕੇ ਡਾਕਟਰ ਕੋਲ ਗਿਆ। ਡਾਕਟਰ ਨੇ ਕੋਈ ਦਵਾਈ ਦਿੱਤੀ। ਦਵਾਹੀ ਲੈ ਕੇ ਉਹ ਪੈਦਲ ਆ ਰਹੇ ਸਨ। ਮੁੜ ਮੁੜ ਇਰਵਿੰਗ ਉਸ ਨੂੰ ਪੁੱਛ ਰਿਹਾ ਸੀ ਕਿ ਗਲਾ ਠੀਕ ਹੋ ਗਿਆ ਹੈ ਜਾਂ ਨਹੀਂ। ਕਿਟੀ ਨੂੰ ਇਉਂ ਲਗ ਰਿਹਾ ਸੀ ਜਿਵੇਂ ਹੋਰ ਕੁਝ ਮਿੰਟਾਂ ਤਕ ਉਸ ਦਾ ਗਲਾ ਠੀਕ ਹੋ ਜਾਏਗਾ। ਉਸ ਦੀ ਆਵਾਜ਼ ਕੁਝ ਕੁਝ ਖੁਲ੍ਹਣ ਲੱਗ ਪਈ ਸੀ। ਕਿਟੀ ਦਾ ਗਲਾ ਠੀਕ ਹੋ ਗਿਆ। ਪਤਾ ਨਹੀਂ ਦਵਾਈ ਨਾਲ ਠੀਕ ਹੋਇਆ ਸੀ, ਅਰਦਾਸ ਨਾਲ ਠੀਕ ਹੋਇਆ ਸੀ ਜਾਂ ਇਕ ਦੂਜੇ ਦੀਆਂ ਪਿਆਰ-ਛੁਹਾਂ ਨਾਲ।

ਇਸ ਨਾਟਕ ਨਾਲ ਉਨ੍ਹਾਂ ਦੇ ਪਿਆਰ ਦਾ ਨਾਟਕ ਆਰੰਭ ਹੋਇਆ ਸੀ। ਫਿਰ ਸਾਲਾਨਾ ਖੇਡਾਂ ਹੋਈਆਂ। ਨਾਟਕ ਵਾਂਗ ਇਨ੍ਹਾਂ ਖੇਡਾਂ ਦੇ ਮੋਹਰੀ ਵੀ ਇਰਵਿੰਗ ਤੇ ਕਿਟੀ ਹੀ ਸਨ।

ਫਿਰ ਉਹ ਬਹੁਤ ਨੇੜੇ ਹੁੰਦੇ ਗਏ। ਫਿਰ ਉਹ ਰਚ ਮਿਚ ਗਏ। ਫਿਰ ਉਨ੍ਹਾਂ ਜ਼ਿੰਦਗੀ ਦੇ ਸਾਥੀ ਬਣਨ ਦੇ ਇਕਰਾਰ ਕੀਤੇ। ਫਿਰ ਉਹ ਜੁਦਾ ਹੋ ਗਏ। ਉਨ੍ਹਾਂ ਦੇ ਰਸਤੇ ਅਲਗ ਅਲਗ ਹੋ ਗਏ।

ਤੇ ਹਿੰਦੁਸਤਾਨ ਵਿਚ ਆ ਕੇ ਉਹ ਫਿਰ ਮਿਲ ਗਏ। ਫਿਰ ਉਨ੍ਹਾਂ ਨੇ ਮਹਿਸੂਸ ਕੀਤਾ ਜਿਵੇਂ ਉਹ ਬੀਤੇ ਦਿਨ ਵਾਪਸ ਆ ਗਏ ਹਨ। ਉਹੋ ਨਾਟਕ ਜਿਵੇਂ ਮੁੜ ਖੇਡਿਆ ਜਾ ਰਿਹਾ ਹੈ। ਉਹੋ ਖੇਡਾਂ ਜਿਵੇਂ ਮੁੜ ਖੇਡੀਆਂ ਜਾ ਰਹੀਆਂ ਹਨ।

ਇਰਵਿੰਗ ਕਹਿੰਦਾ ਹੈ : ਤੇਰੇ ਕੋਲੋਂ ਅਲਗ ਹੋ ਕੇ ਹੋਰ ਤਾਂ ਮੈਨੂੰ ਸਭ ਕੁਝ ਮਿਲਿਆ ਹੈ। ਰੁਤਬਾ ਮਿਲਿਆ ਹੈ, ਇੱਜ਼ਤ ਮਿਲੀ ਹੈ, ਪਰ ਪਿਆਰ ਨਹੀਂ ਮਿਲਿਆ। ਪਿਆਰ ਜ਼ਿੰਦਗੀ ਵਿਚ ਇਕੋ ਵਾਰ ਹੁੰਦਾ ਹੈ। ਕਿੰਨੀ ਮਜਬੂਰੀ ਹੈ ! ਹੁਣ ਅਸੀਂ ਇਕ ਘਰ ਵਿਚ ਨਹੀਂ ਰਹਿ ਸਕਦੇ। ਡਰ ਡਰ ਕੇ ਸਾਨੂੰ ਮਿਲਣਾ ਪੈਂਦਾ ਹੈ। ਇਸ ਵਰਦੀਆਂ ਵਾਲੇ ਕਮਰੇ ਵਿਚ, ਇਸ ਸਾਹ ਘੁਟਵੇਂ ਮਾਹੌਲ ਵਿਚ, ਅਸੀਂ ਮਿਲੇ ਹਾਂ। ਇਹ ਦੁਨਿਆਵੀਂ ਰੁਤਬੇ। ਇਹ ਝੂਠੀ ਇੱਜ਼ਤ। ਮੈਂ ਡਰ ਰਿਹਾ ਹਾਂ ਕਿ ਕੋਈ ਵੇਖ ਨਾ ਲਵੇ। ਸ਼ਹਿਰ ਦਾ ਡਿਪਟੀ ਕਮਿਸ਼ਨਰ ਹਾਂ। ਸ਼ਹਿਰ ਵਿਚ ਗੜਬੜ ਹੈ। ਮੈਂ ਇਥੇ ਹਾਂ। ਮੈਂ ਇਥੇ ਇਸ਼ਕ

ਕਰ ਰਿਹਾ ਹਾਂ। ਕੋਈ ਵੇਖ ਲਏ ਤਾਂ ਕੀ ਕਹੇਗਾ।

ਡਾਇਰ ਵੇਖ ਰਿਹਾ ਹੈ, ਉਸ ਸਾਹਮਣੀ ਬੈਂਕ ਦੀ ਬਿਲਡਿੰਗ ਨੂੰ। ਇਸ ਬੈਂਕ ਨੂੰ ਲੁੱਟਿਆ ਗਿਆ ਸੀ। ਇਸ ਬੈਂਕ ਨੂੰ ਅੱਗ ਲਾਈ ਗਈ ਸੀ। ਦਸ ਅਪ੍ਰੈਲ। ਇਹ ਹਿੰਦੁਸਤਾਨੀ। ਇਹ ਬਾਗੀ। ਸਿੱਧੇ ਹੋ ਜਾਣਗੇ। ਠੀਕ ਕਰ ਦਿਆਂਗਾ। ਕਾਫਲਾ ਅੱਗੇ ਵਧ ਰਿਹਾ ਹੈ। ਕਾਫਲਾ ਆਪਣੀ ਮੰਜ਼ਿਲ ਵੱਲ ਅੱਗੇ ਵਧ ਰਿਹਾ ਹੈ।

ਡਾਇਰ ਸੋਚ ਰਿਹਾ ਹੈ, ਅੱਜ ਤੇਰਾਂ ਅਪ੍ਰੈਲ ਹੈ। ਅਪ੍ਰੈਲ। ਅਪ੍ਰੈਲ ਦਾ ਮਹੀਨਾ ਹੀ ਸੀ। ਚਾਰ ਅਪ੍ਰੈਲ। ਉਸ ਦਾ ਐਨੀ ਨਾਲ ਵਿਆਹ ਹੋਇਆ ਸੀ। ਐਨੀ ਨਾਲ ਵਿਆਹ। ਐਨੀ ਤੇ ਉਹ ਅੰਗਰੇਜ਼ ਕੁੜੀ। ਕਿੰਨਾ ਫ਼ਰਕ ਹੈ। ਐਨੀ ਨੇ ਉਸ ਦੇ ਪਿਆਰ ਦਾ ਜਵਾਬ ਦਿੱਤਾ। ਉਸ ਨਾਲ ਵਿਆਹ ਕਰ ਲਿਆ। ਉਸ ਅੰਗਰੇਜ਼ ਕੁੜੀ ਨੇ ਉਸ ਦੇ ਪਿਆਰ ਦਾ ਕੋਈ ਜਵਾਬ ਨਾ ਦਿੱਤਾ। ਉਸ ਨਾਲ ਸਿਰਫ਼ ਖੇਡਦੀ ਰਹੀ, ਸਿਰਫ ਉਸ ਵੱਲ ਵੇਖ ਕੇ ਮੁਸਕਰਾ ਦਿੰਦੀ ਰਹੀ। ਉਸ ਨੇ ਕਿਸੇ ਹਿੰਦੁਸਤਾਨੀ ਬਿਉਪਾਰੀ ਦੇ ਪੁੱਤਰ ਨਾਲ ਵਿਆਹ ਕਰ ਲਿਆ। ਐਨੀ ਕਿੰਨੀ ਚੰਗੀ ਹੈ। ਤੇ ਉਹ ਅੰਗਰੇਜ਼ ਕੁੜੀ ਕਿੰਨੀ ਚਾਲਾਕ ਨਿਕਲੀ। ਕਿੰਨੀ ਬੇਵਫਾ ਨਿਕਲੀ।

ਹੁਣ ਅੰਗਰੇਜ਼ੀ ਸਰਕਾਰ ਆਖ਼ਰੀ ਸਾਹ ਲੈ ਰਹੀ ਹੈ। ਸੁਣਿਆ ਹੈ, ਲਾਹੌਰ ਵਿਚ ਇਨ੍ਹਾਂ ਦੀ ਬਹੁਤ ਬੁਰੀ ਹਾਲਤ ਹੈ। ਲਾਹੌਰ ਦਾ ਬਦਲਾ ਹੀ ਇਹ ਇਥੇ ਲੈਣਾ ਚਾਹੁੰਦੇ ਹਨ। ... ਖ਼ਾਲਸਾ ਤਿਆਰ ਬਰ ਤਿਆਰ ਹੈ। ਜੇ ਇਨ੍ਹਾਂ ਨੇ ਇਸੇ ਤਰ੍ਹਾਂ ਅਤਿ ਮਚਾਈ ਰੱਖੀ ਤਾਂ ਬੁਰਾ ਹਾਲ ਕਰਵਾਣਗੇ। ... ਕਿਚਲੂ ਤੇ ਸਤਪਾਲ ਨੂੰ ਫੜ੍ਹ ਕੇ ਇਨ੍ਹਾਂ ਅੰਗਰੇਜ਼ਾਂ ਨੇ ਠੀਕ ਨਹੀਂ ਕੀਤਾ। ਇਨ੍ਹਾਂ ਆਪ ਆਪਣੀ ਮੌਤ ਸੱਦ ਲਈ ਹੈ। ... ਇਨ੍ਹਾਂ ਨੂੰ ਇਹ ਨਹੀਂ ਪਤਾ ਕਿ ਕਿਚਲੂ ਤੇ ਸਤਪਾਲ ਤੋਂ ਇਲਾਵਾ ਵੀ ਇਥੇ ਐਸੇ ਬੰਦੇ ਮੌਜੂਦ ਹਨ ਜੋ ਅੰਗਰੇਜ਼ੀ ਰਾਜ ਨੂੰ ਖ਼ਤਮ ਕਰਨ ਲਈ ਦਿਨ ਰਾਤ ਦਾ ਆਰਾਮ ਗਵਾਈ ਬੈਠੇ ਹਨ। ... ਸਭ ਡਾਇਰ ਕਰ ਰਿਹਾ ਹੈ। ਬੜਾ ਜ਼ਾਲਮ ਇਨਸਾਨ ਹੈ। ਲਾਹੌਰ ਵਿਚ ਵੀ ਹਿੰਦੁਸਤਾਨੀਆਂ ਤੇ ਗੋਲੀਆਂ ਚਲਾਈਆਂ ਗਈਆਂ ਹਨ, ਪਰ ਹਿੰਦੁਸਤਾਨੀ ਡਰੇ ਨਹੀਂ। ਅੱਗੋਂ ਟੁੱਟ ਕੇ ਪੈ ਗਏ ਹਨ। ... ਓਡਵਾਇਰ* ਨੇ ਹੀ ਇਥੋਂ ਦੇ ਡਿਪਟੀ ਕਮਿਸ਼ਨਰ ਨੂੰ ਲਿਖਿਆ ਸੀ ਕਿ ਡਾਕਟਰ ਕਿਚਲੂ ਤੇ ਡਾਕਟਰ ਸਤਪਾਲ ਨੂੰ ਜਲਾਵਤਨ ਕਰ ਦਿਉ। ਇਹ ਮਾਈਕਲ ਓਡਵਾਇਰ ਬੜਾ ਖਚਰਾ ਬੰਦਾ ਹੈ। ...ਅੱਜ ਸਵੇਰੇ ਜਿਹੜੇ ਇਸ਼ਤਿਹਾਰ ਇਨ੍ਹਾਂ ਵੰਡੇ ਨੇ, ਵੇਖੇ ਜੇ ? ... ਵੇਖੇ ਨੇ, ਪਰ ਪੜ੍ਹੇ ਨਹੀਂ। ਕਿਸੇ ਨੇ ਵੀ ਇਸ਼ਤਿਹਾਰ ਨੂੰ ਨਹੀਂ ਪੜ੍ਹਿਆ ਤੇ ਨਾ ਹੀ ਐਲਾਨ ਸੁਣਿਆ ਹੈ। ਦਸ ਅਪ੍ਰੈਲ ਨੂੰ ਵੀ ਤਾਂ ਹਿੰਦੂਆਂ ਮੁਸਲਮਾਨਾਂ ਨੇ ਕਿੰਨੀ ਏਕਤਾ ਤੇ ਪਿਆਰ ਦਾ ਸਬੂਤ ਦਿੱਤਾ ਸੀ।

**ਮਰ ਰਹੇ ਲੋਕਾਂ ਦੇ ਮੂੰਹੋਂ ਵੀ ਨਿਕਲ ਰਿਹਾ ਸੀ : ਹਿੰਦੂ ਮੁਸਲਮਾਨ ਕੀ ਜੈ। ... ਮੈਂ ਉਸ ਵੇਲੇ ਉਥੇ ਸਾਂ। ਬੜਾ ਭਿਆਨਕ ਦ੍ਰਿਸ਼ ਸੀ। ਕਿਸੇ ਦੀ ਅੱਖ ਨਿਕਲ ਗਈ ਸੀ, ਕਿਸੇ ਦੀਆਂ ਲੱਤਾਂ ਉਡ ਗਈਆਂ ਸਨ, ਕਿਸੇ**

---

*ਓਡਵਾਇਰ ਪੰਜਾਬ ਦਾ ਗਵਰਨਰ ਸੀ।



ਮਾਈਕਲ ਓਡਵਾਇਰ

ਦਾ ਸਿਰ ਧੜ ਨਾਲੋਂ ਅਲੱਗ ਹੋ ਗਿਆ ਸੀ। ਇਕ ਪੰਦਰਾਂ ਸੋਲ੍ਹਾਂ ਸਾਲਾਂ ਦੇ ਮੁੰਡੇ ਨੇ ਮਰਨ ਵੇਲੇ ਆਖਿਆ : ਮੈਂ ਤੇ ਮਰ ਰਿਹਾ ਹਾਂ, ਮੇਰੀ ਚਿੰਤਾ ਨਾ ਕਰੋ, ਮੇਰੇ ਹੋਰ ਭਰਾਵਾਂ ਦੀ ਖ਼ਬਰ ਲਉ—ਹਿੰਦੂ ਮੁਸਲਮਾਨ ਕੀ ਜੈ। ... ਇਕ ਹੋਰ ਪੰਝੀ ਛੱਬੀ ਸਾਲਾਂ ਦੇ ਨੌਜਵਾਨ ਨੇ ਕਿਹਾ : ਮੈਂ ਮਰ ਰਿਹਾ ਹਾਂ, ਆਪਣੇ ਦੇਸ਼ ਲਈ ਮਰ ਰਿਹਾ ਹਾਂ। ਇਸ ਨਾਲੋਂ ਚੰਗੀ ਕਿਸਮਤ ਹੋਰ ਕੀ ਹੁੰਦੀ ਹੈ। ਤੇ ਉਹ ਮਰ ਗਿਆ। ... ਇਕ ਅੱਧਖੜ ਉਮਰ ਦੇ ਗਿਆਨ ਸਿੰਘ ਨੇ ਮਰਨ ਤੋਂ ਪਹਿਲਾਂ ਪੋਲੀਸ ਦੇ ਸਿਪਾਹੀ ਨੂੰ ਵਾਜ ਮਾਰ ਕੇ ਕਿਹਾ : ਮੇਰਾ ਪੁੱਤਰ ਵੀ ਇਸ ਭੀੜ ਵਿਚ ਹੈ। ਉਸ ਨੂੰ ਨਾ ਮਾਰਨਾ। ਮੇਰੇ ਪਿਛੋਂ ਮੇਰੀ ਘਰਵਾਲੀ ਤੇ ਚਾਰ ਨਿੱਕੇ ਨਿੱਕੇ ਬੱਚਿਆਂ ਦੀ ਦੇਖ-ਭਾਲ ਕਰਨ ਵਾਲਾ ਕੋਈ ਨਹੀਂ। ਗਿਆਨ ਸਿੰਘ ਦੀ ਗੱਲ ਉਸ ਵੇਲੇ ਕਿਸ ਨੇ ਸੁਣਨੀ ਸੀ। ... ਇਹ ਗਿਆਨ ਸਿੰਘ ਵਿਚਾਰਾ ਤਰਖਾਣਾ ਕੰਮ ਕਰਦਾ ਸੀ।

**ਬੜੀ ਮੁਸ਼ਕਲ ਨਾਲ ਘਰ ਦਾ ਗੁਜ਼ਾਰਾ ਚਲਾਂਦਾ ਸੀ। ... ਇਕ ਹੋਰ ਸਾਡੇ ਮੁਹੱਲੇ ਦਾ ਸਕੂਲ ਮਾਸਟਰ ਵੀ ਮਰਿਆ ਸੀ ਉਸੇ ਦਿਨ। ਬੜੀ ਸੇਵਾ ਕਰਦਾ ਸੀ ਲੋਕਾਂ ਦੀ। ਉਸ ਦੇ ਆਪਣੇ ਬੱਚੇ ਭੁੱਖੇ ਮਰਦੇ ਸਨ ਪਰ ਲੋਕਾਂ ਦੇ ਬੱਚਿਆਂ ਨੂੰ ਪੈਸੇ ਵੰਡ ਦਿੰਦਾ ਸੀ। ਉਹਨੇ ਵੀ ਮਰਨ ਲੱਗਿਆਂ ਕਿਹਾ ਸੀ : ਮੇਰੇ ਪੁੱਤਰ ਨੂੰ ਕਹਿਣਾ ਕਿ ਉਹ ਵੀ ਆਪਣੀ ਜ਼ਿੰਦਗੀ ਦੇਸ਼ ਦੇ ਲੇਖੇ ਹੀ ਲਾਏ। ਜਦ ਤਕ ਹਿੰਦੁਸਤਾਨ ਆਜ਼ਾਦ ਨਹੀਂ ਹੁੰਦਾ, ਹਿੰਦੁਸਤਾਨੀਆਂ ਨੂੰ ਇਸੇ ਤਰ੍ਹਾਂ ਜਾਨਾਂ ਦੇਣੀਆਂ ਪੈਣਗੀਆਂ। ਉਸ ਸਕੂਲ ਮਾਸਟਰ ਨੂੰ ਦੋ ਗੋਲੀਆਂ ਲੱਗੀਆਂ ਸਨ। ਇਕ ਬਾਂਹ 'ਤੇ ਤੇ ਇਕ ਲੱਤ ਤੇ। ਦੋਵੇਂ ਅੰਗ ਉੱਡ ਗਏ ਸਨ। ਦੂਜੀ ਗੋਲੀ ਲੱਗਣ ਤੇ ਵਿਚਾਰਾ ਡਿੱਗ ਪਿਆ ਤੇ ਸਿਰ ਵੀ ਫਟ ਗਿਆ। ਖ਼ੂਨ ਦਬਾ ਦਬ ਵਗ ਰਿਹਾ ਸੀ ਤੇ ਉਹ ਆਪਣੀ ਆਖ਼ਰੀ ਖਾਹਸ਼ ਆਪਣੇ ਸਾਥੀਆਂ ਨੂੰ ਦੱਸਦਾ ਜਾ ਰਿਹਾ ਸੀ। ... ਸਾਡਾ ਗੁਆਂਢੀ ਅਮਰ ਨਾਥ ਦਸ ਅਪ੍ਰੈਲ ਨੂੰ ਤਿੰਨ ਵਜੇ ਘਰ ਪਹੁੰਚਿਆ। ਖ਼ੂਨ ਨਾਲ ਲਿਬੜਿਆ ਹੋਇਆ ਸੀ। ਕਹਿਣ ਲੱਗਾ : ਮੈਨੂੰ ਫਰੰਗੀ ਦੀ ਗੋਲੀ ਨੇ ਜ਼ਖ਼ਮੀ ਕੀਤਾ ਹੈ—ਮੈਂ ਸੋਚਿਆ, ਮਰ ਤਾਂ ਮੈਂ ਜਾਣਾ ਹੈ, ਇਕ ਦੋ ਅੰਗਰੇਜ਼ਾਂ ਨੂੰ ਵੀ ਮਾਰਾਂ। ਮੈਂ ਬੜੀ ਕੋਸ਼ਿਸ਼ ਕੀਤੀ ਪਰ ਮੇਰੇ ਕਾਬੂ ਕੋਈ ਨਾ ਆਇਆ। ਮੈਂ ਆਪਣੀ ਖਾਹਿਸ਼ ਦਿਲ ਵਿਚ ਲੈ ਕੇ ਨਹੀਂ ਸਾਂ ਮਰਨਾ ਚਾਹੁੰਦਾ। ਮੇਰੇ ਹੱਥ ਵਿਚ ਬਸ ਇਕ ਮੋਟੀ ਜਿਹੀ ਸੋਟੀ ਸੀ। ਇਸ ਨਾਲ ਮੈਂ ਕਿਸ ਨੂੰ ਮਾਰ ਸਕਦਾ ਸੀ ? ਖ਼ੈਰ, ਮੈਂ ਇਕ ਮਿਲਟਰੀ ਦੇ ਅੰਗਰੇਜ਼ ਅਫ਼ਸਰ ਨੂੰ ਆਪਣੇ ਨੇੜੇ ਘੁੰਮਦਿਆਂ ਵੇਖਿਆ। ਮਨ ਤਾਂ ਬਣਾ ਹੀ ਚੁੱਕਾ ਸਾਂ। ਜ਼ੋਰ ਦੀ ਸੋਟੀ ਉਸ ਦੇ ਸਿਰ ਵਿਚ ਮਾਰੀ। ਉਹ ਮੇਰੇ ਪਿੱਛੇ ਨੱਸਿਆ। ਮੈਂ ਝੱਟ ਭੀੜ ਨੂੰ ਚੀਰਦਾ ਹੋਇਆ ਗਾਇਬ ਹੋ ਗਿਆ। ਮੈਨੂੰ ਅਫ਼ਸੋਸ ਇਹੋ ਰਿਹਾ ਹੈ ਕਿ ਉਸ ਮਾਮੂਲੀ ਜਿਹੀ ਸੱਟ ਨਾਲ ਉਹ ਅੰਗਰੇਜ਼ ਮਰਿਆ ਨਹੀਂ। ਕੋਈ ਗੱਲ ਨਹੀਂ, ਮੈਂ ਵੀ ਤਾਂ ਨਹੀਂ ਮਰਿਆ। ਫਿਰ ਕਿਸੇ ਵੇਲੇ ਇਹ ਖ਼ਾਹਿਸ਼ ਪੂਰੀ ਕਰਾਂਗਾ। ਹਾਲਾਂ ਬੜੀ ਜ਼ਿੰਦਗੀ ਪਈ ਹੈ। ...**

ਦਰਬਾਰ ਸਾਹਿਬ ਦੇ ਅੰਦਰ ਪਰਕਰਮਾ ਵਿਚ ਵੀ ਕਾਫੀ ਲੋਕ ਜਮ੍ਹਾਂ ਹਨ। ਅੱਜ ਵਿਸਾਖੀ ਦਾ ਦਿਨ ਹੈ। ਦੂਰੋਂ ਦੂਰੋਂ ਲੋਕ ਇਥੇ ਗੁਰੂ ਕੀ ਨਗਰੀ ਵਿਚ ਪਹੁੰਚੇ ਹੋਏ ਹਨ। ਅੰਦਰ ਵੜਦਿਆਂ ਹੀ ਇਕ ਸੂਰਮਾ ਸਿੰਘ ਤੇ ਉਸ ਦੇ ਸਾਥੀ ਪਰਕਰਮਾ ਵਿਚ ਬੈਠੇ ਬਾਬਰ ਬਾਣੀ ਵਿਚੋਂ ਸ਼ਬਦ ਪੜ੍ਹ ਰਹੇ ਹਨ : 'ਪਾਪ ਕੀ ਜੰਞੁ ਲੈ ਕਾਬਲਹੁ ਧਾਇਆ ਜੋਰੀ ਮੰਗੈ ਦਾਨੁ ਵੇ ਲਾਲੋ।' (ਤਿਲੰਗ ਮਹਲਾ ੧ ਘਰੁ ੨) ਸਰੋਵਰ ਦੇ ਕੰਢੇ ਤੇ ਕਈ ਪ੍ਰੇਮੀ ਇਸ਼ਨਾਨ ਕਰ ਰਹੇ ਹਨ। ਸੇਵਾ ਹੋ ਰਹੀ ਹੈ। ਪਰਕਰਮਾ ਕਰ ਰਹੇ ਲੋਕਾਂ ਨੂੰ ਕਟੋਰੀਆਂ ਵਿਚ ਪਾਣੀ ਪਿਲਾਇਆ ਜਾ ਰਿਹਾ ਹੈ। ਇਥੇ ਕਬੂਤਰ

ਵੀ ਖੁਸ਼ ਹਨ, ਮੱਛੀਆਂ ਵੀ ਖੁਸ਼। ਕੋਈ ਉਨ੍ਹਾਂ ਨੂੰ ਕੁਝ ਨਹੀਂ ਕਹਿੰਦਾ। ਅਕਾਲ ਤਖ਼ਤ ਤੇ ਬੈਠੇ ਹੋਏ ਕੁਝ ਸਿੰਘ ਸ਼ਹਿਰ ਦੀ ਸਥਿਤੀ ਤੇ ਵਿਚਾਰ ਕਰ ਰਹੇ ਹਨ। "ਖਾਲਸਾ ਤਿਆਰ ਬਰ ਤਿਆਰ ਹੈ।" ਇਕ ਉੱਚਾ ਲੰਮਾ ਗੁਰੂ ਕਾ ਸਿੱਖ ਤਲਵਾਰ ਤੇ ਹੱਥ ਰੱਖ ਕੇ ਕਹਿੰਦਾ ਹੈ। ਉਸ ਦੇ ਕੋਲ ਬੈਠੇ ਹੋਏ ਸਾਰੇ ਸਿੰਘਾਂ ਦੇ ਚਿਹਰਿਆਂ ਤੇ ਲਾਲੀ ਆ ਜਾਂਦੀ ਹੈ। ਸਾਰੇ ਤਿਆਰ ਬਰ ਤਿਆਰ ਹਨ।

ਇਨ੍ਹਾਂ ਅਕਾਲ ਤਖ਼ਤ ਤੇ ਬੈਠੇ ਕੁਝ ਸਿੰਘਾਂ ਦੇ ਨੇੜੇ ਹੀ ਇਕ ਪੰਦਰਾਂ ਸਾਲਾਂ ਦਾ ਮੁੰਡਾ ਬੀਰ ਸਿੰਘ ਬੈਠਾ ਹੈ। ਉਹ ਇਨ੍ਹਾਂ ਸਿੰਘਾਂ ਦੀਆਂ ਗੱਲਾਂ ਸੁਣ ਰਿਹਾ ਹੈ। "ਖਾਲਸਾ ਤਿਆਰ ਬਰ ਤਿਆਰ ਹੈ।" ਉਹ ਮਨ ਹੀ ਮਨ ਵਿਚ ਪ੍ਰਣ ਕਰਦਾ ਹੈ ਕਿ ਲੋੜ ਪੈਣ ਤੇ ਉਹ ਆਪਣੇ ਦੇਸ਼ ਦੀ ਆਜ਼ਾਦੀ ਲਈ ਜਾਨ ਤੱਕ ਵਾਰ ਦਏਗਾ। ਬੀਰ ਸਿੰਘ ਮੱਥਾ ਟੇਕ ਕੇ ਉਥੋਂ ਉੱਠਦਾ ਹੈ ਤੇ ਟੁਰ ਪੈਂਦਾ ਹੈ।

ਹਨੇਰੀ ਨਹੀਂ ਆਂਈ। ਅਸਮਾਨ ਸਾਫ਼ ਹੋ ਗਿਆ ਹੈ। ਪਰ ਫਿਰ ਵੀ ਇੱਲਾਂ ਉੱਡਦੀਆਂ ਨਜ਼ਰ ਆ ਰਹੀਆਂ ਸਨ। ਹੋਰ ਪੰਛੀ ਵੀ ਅਸਮਾਨ ਤੇ ਉੱਡਦੇ ਨਜ਼ਰ ਆ ਰਹੇ ਹਨ। ਦਿਨ ਅਜੇ ਖ਼ਤਮ ਨਹੀਂ ਹੋਇਆ ਪਰ ਪੰਛੀ ਆਲ੍ਹਣਿਆਂ ਵਿਚ ਅਪੜਨ ਲਈ ਕਾਹਲੇ ਜਾਪਦੇ ਹਨ।

ਬੈਂਕ ਲੰਘ ਚੁੱਕੇ ਹਨ। ਟਾਊਨ ਹਾਲ ਲੰਘ ਚੁੱਕਾ ਹੈ। ਦੁਕਾਨਾਂ ਲੰਘ ਚੁੱਕੀਆਂ ਹਨ, ਮਕਾਨ ਲੰਘ ਚੁੱਕੇ ਹਨ। ਹਾਲ ਬਾਜ਼ਾਰ ਲੰਘ ਚੁੱਕਾ ਹੈ। ਡਾਇਰ ਦਾ ਜਲੂਸ ਅੱਗੇ ਵੱਧ ਰਿਹਾ ਹੈ।

ਪੰਜ ਵੱਜਣ ਵਾਲੇ ਹਨ। ਹੁਣ ਜਲ੍ਹਿਆਂਵਾਲਾ ਬਾਗ ਬਿਲਕੁਲ ਨੇੜੇ ਹੈ। ਹੋਰ ਥੋੜ੍ਹੀ ਦੇਰ ਤਕ ਜਲੂਸ ਉਥੇ ਪਹੁੰਚ ਜਾਏਗਾ। ਸੂਰਜ ਡੁੱਬਣ ਵਾਲਾ ਹੈ। ਸ਼ਾਮ ਹੋ ਰਹੀ ਹੈ। ਗਰਮੀ ਜ਼ਰਾ ਨਹੀਂ ਘਟੀ। ਅਸਮਾਨ ਤੇ ਕਦੀ ਬੱਦਲ ਛਾ ਜਾਂਦੇ ਹਨ, ਕਦੀ ਹਟ ਜਾਂਦੇ ਹਨ, ਇੱਲਾਂ ਉਸੇ ਤਰ੍ਹਾਂ ਉੱਡ ਰਹੀਆਂ ਹਨ। ਕੁੱਤੇ ਉਸੇ ਤਰ੍ਹਾਂ ਭੌਂਕ ਰਹੇ ਹਨ। ਟਾਵੇਂ ਟਾਵੇਂ ਲੋਕ ਘੁੰਮਦੇ ਫਿਰਦੇ ਨਜ਼ਰ ਆਉਂਦੇ ਹਨ।

ਮੈਂ ਆਪਣੀ ਡਾਇਰੀ ਦੇ ਵਰਕੇ ਉਲਟਣੇ ਸ਼ੁਰੂ ਕਰ ਦਿੱਤੇ ਹਨ। ਤੀਹ ਮਾਰਚ ਉੱਨੀ ਸੌ ਉੱਨੀ। ਦਿੱਲੀ ਦੀਆਂ ਸੜਕਾਂ ਤੇ ਭੀੜ-ਭੜੱਕਾ। ਸ਼ੋਰ ਸ਼ਰਾਬਾ। ਦੋ ਆਦਮੀ ਕਾਰ ਤੇ ਚੜ੍ਹ ਗਏ। ਹੱਥਾ ਪਾਈ। ਦੋ ਘੋੜ-ਸਵਾਰਾਂ ਨੂੰ ਪੋਲੀਸ ਦੇ ਬੰਦਿਆਂ ਨੇ ਬਚਾਇਆ। ਗਲੀਆਂ ਵਿਚ ਹੱਲਾ ਗੁੱਲਾ। ਗੋਲੀਆਂ ਦੀ ਆਵਾਜ਼। ਖ਼ੂਨ। ਮੁਕੰਮਲ ਹੜਤਾਲ। ਦਿੱਲੀ ਰੇਲਵੇ ਸਟੇਸ਼ਨ ਦੇ ਰੀਫਰੈਸ਼ਮੈਂਟ ਰੂਮ ਦੇ ਠੇਕੇਦਾਰ ਨੂੰ ਮਾਰ। 31 ਮਾਰਚ ਨੂੰ ਹਿੰਦੂ ਮੁਸਲਮਾਨਾਂ ਦੀ ਇਕ ਮਸਜਿਦ ਵਿਚ ਮੀਟਿੰਗ। ਪਹਿਲੀ ਵਾਰ ਹਿੰਦੂ ਮੁਸਲਮਾਨ ਇਕੱਠੇ ਮਸਜਿਦ ਵਿਚ। ਤੇ ਫਿਰ ਡਾਇਰੀ ਦਾ ਇਕ ਹੋਰ ਵਰਕਾ। 6 ਅਪ੍ਰੈਲ। ਲੁਧਿਆਣੇ ਦੇ ਨੇੜੇ ਕਿਸੇ ਨੇ ਕਾਰ 'ਤੇ ਪਥਰ ਮਾਰਿਆ। ਮੈਨੂੰ ਸ਼ੀਸ਼ਾ ਟੁੱਟਣ ਨਾਲ ਮਾਮੂਲੀ ਜਿਹੀ ਸੱਟ ਲੱਗੀ। ਅਸੀਂ ਜਲੰਧਰ ਪੁੱਜ ਗਏ। 7 ਅਪ੍ਰੈਲ ਦਾ ਵਰਕਾ। ਡਵੀਜ਼ਨਲ ਹੈਡ-ਕੁਆਰਟਰ ਵੱਲੋਂ ਸੰਦੇਸ਼ : ਗੜਬੜ ਦੀ ਉਮੀਦ ਹੈ—ਅੰਮ੍ਰਿਤਸਰ ਵਿਚ ਖ਼ਾਸ ਤੌਰ ਤੇ। ਤੇ ਫਿਰ ਮੈਂ 12 ਅਪ੍ਰੈਲ ਵਾਲਾ ਵਰਕਾ ਪੜ੍ਹਦਾ ਹਾਂ। ਹਵਾਈ-ਜਹਾਜ਼ ਤੇ ਸ਼ਹਿਰ ਨੂੰ ਵੇਖਿਆ। ਕਈ ਥਾਵਾਂ ਤੇ ਇਕੱਠੇ ਹੋਏ ਲੋਕ ਨਜ਼ਰ ਆਏ। ਤੇ ਮੈਂ ਡਾਇਰੀ ਪਰ੍ਹਾਂ ਰੱਖ ਦਿੰਦਾ ਹਾਂ। ਡਾਇਰੀ ਵਿਚ ਕਈ ਕੁਝ

ਹੋਰ ਵੀ ਲਿਖਿਆ ਹੋਇਆ ਹੈ, ਪਰ ਮੈਂ ਪੜ੍ਹਨਾ ਨਹੀਂ ਚਾਹੁੰਦਾ। ਇੱਲਾਂ ਵੀ ਇਕ ਪਾਸੇ ਵੱਲ ਜਾ ਰਹੀਆਂ ਹਨ। ਹਨੇਰੀ ਵੀ ਨਹੀਂ ਆਉਂਦੀ। ਡਾਇਰ ਦੀ ਕਿਸਮਤ ਚੰਗੀ ਹੈ। ਉਸ ਦੇ ਰਾਹ ਵਿਚ ਕੋਈ ਵੀ ਰੋਕ ਨਹੀਂ। ਉਹ ਇਸੇ ਤਰ੍ਹਾਂ ਆਪਣੀ ਮੰਜ਼ਿਲ ਵੱਲ ਚਲਦਾ ਜਾਏਗਾ। ਕੀ ਬਣੇਗਾ ? ਕੌਣ ਉਸ ਨੂੰ ਸਮਝਾਏ। ਕੌਣ ਉਸ ਨੂੰ ਰੋਕੇ।

ਪ੍ਰਿੰਸੀਪਲ ਵਾਦਨ ਨੂੰ ਕੀ ਪਤਾ ਕਿ ਵਿਦਿਆਰਥੀ ਅੰਗਰੇਜ਼ੀ ਸਰਕਾਰ ਦਾ ਕੰਮ ਨਹੀਂ ਕਰ ਰਹੇ, ਆਪਣੇ ਹਿੰਦੁਸਤਾਨੀ ਨੇਤਾਵਾਂ ਦਾ ਸੰਦੇਸ਼ ਲੋਕਾਂ ਤਕ ਪੁਚਾ ਰਹੇ ਹਨ, ਜਾਨ ਉਤੇ ਖੇਡ ਕੇ ਦੇਸ਼ ਦੀ ਸੇਵਾ ਕਰ ਰਹੇ ਹਨ। ਚਾਰੇ ਪਾਸੇ ਉਜਾੜ ਵੇਖ ਕੇ ਵਾਦਨ ਡਰ ਜਾਂਦਾ ਹੈ। ਡਿਪਟੀ ਕਮਿਸ਼ਨਰ ਤੇ ਉਸ ਦੇ ਹੋਰ ਅੰਗਰੇਜ਼ ਦੋਸਤਾਂ ਨੇ ਕਾਫੀ ਜ਼ੋਰ ਲਾਇਆ ਸੀ ਕਿ ਉਹ ਇਕੱਲਾ ਕਾਲਜ ਵਿਚ ਨਾ ਰਹੇ, ਕਿਲ੍ਹੇ ਵਿਚ ਆ ਜਾਵੇ। ਪਰ ਉਹ ਨਹੀਂ ਮੰਨਿਆ ਸੀ। ਉਸ ਨੇ ਆਖਿਆ ਸੀ : ਮੈਂ ਕਾਲਜ ਵਿਚ ਇਕੱਲਾ ਨਹੀਂ, ਮੇਰੇ ਨਾਲ ਵਿਦਿਆਰਥੀ ਹਨ, ਪ੍ਰੋਫ਼ੈਸਰ ਹਨ, ਹੋਰ ਸੈਂਕੜੇ ਮੁਲਾਜ਼ਮ ਹਨ। ਅੱਜ ਉਸ ਨੂੰ ਲੱਗ ਰਿਹਾ ਹੈ ਕਿ ਉਸ ਨੇ ਗ਼ਲਤੀ ਕੀਤੀ। ਉਸ ਨੂੰ ਕਿਲ੍ਹੇ ਵਿਚ ਚਲਾ ਜਾਣਾ ਚਾਹੀਦਾ ਸੀ। ਜੇ ਕਿਸੇ ਸਿਰ ਫਿਰੇ ਨੇ ਉਸ ਉਤੇ ਹਮਲਾ ਕਰ ਦਿੱਤਾ ਤਾਂ ਉਹ ਕੀ ਕਰੇਗਾ। ਫਿਰ ਉਸ ਨੂੰ ਇਹ ਸੋਚ ਫ਼ਜ਼ੂਲ ਜਿਹੀ ਜਾਪਦੀ ਹੈ। ਉਸ ਨੂੰ ਨਹੀਂ ਡਰਨਾ ਚਾਹੀਦਾ।

ਸੋਮਾਵਤੀ ਡਾਇਰੀ ਵਿਚ ਲਿਖਣਾ ਬੰਦ ਕਰ ਦਿੰਦੀ ਹੈ। ਬੁੜਬੁੜਾਣ ਲੱਗਦੀ ਹੈ : ਪਰ ... ਪਰ ਮੇਰਾ ਕੰਵਲ ਕਿਧਰੇ ਜਲ੍ਹਿਆਵਾਲਾ ਬਾਗ ਦੀ ਮੀਟਿੰਗ ਵਿਚ ਨਾ ਚਲਿਆ ਗਿਆ ਹੋਵੇ। ਉਥੇ ... ਉਥੇ ਤਾਂ ਕਹਿੰਦੇ ਹਨ, ਬੜਾ ਖ਼ਤਰਾ ਹੈ। ਡਾਇਰ ਬੜਾ ਜ਼ਾਲਮ ਹੈ। ਉਸ ਦੇ ਹੱਥ ਵਿਚ ਸ਼ਹਿਰ ਦੀ ਵਾਗਡੋਰ ਹੈ। ਮੇਰਾ ਕੰਵਲ। ਮੈਂ ਉਸ ਨੂੰ ਕਿਥੇ ਲੱਭਾਂ ? ਨਹੀਂ ਮੈਨੂੰ ਲੱਭਣ ਦੀ ਲੋੜ ਨਹੀਂ। ਉਹ ਆ ਜਾਵੇਗਾ। ਕੀ ਹੋਇਆ, ਜਲ੍ਹਿਆਂਵਾਲਾ ਬਾਗ ਵੀ ਚਲਾ ਗਿਆ ਹੋਵੇ ਤਾਂ। ਸ਼ਾਇਦ ਉਥੇ ਉਸਨੂੰ ਉਹ ਮਿਲ ਜਾਣ। ਉਨ੍ਹਾਂ ਨੂੰ ਲੱਭਣ ਹੀ ਜਾਏਗਾ।

ਉਹ ਬੁੜਬੁੜਾਂਦੀ ਹੋਈ ਮੰਜੀ ਤੇ ਲੇਟ ਜਾਂਦੀ ਹੈ।

ਅਬਦੁੱਲ ਕਾਦਰ ਬੀਵੀ ਨੂੰ ਗੱਲਾਂ ਸੁਣਾਈ ਜਾ ਰਿਹਾ ਹੈ ਤੇ ਬੀਵੀ ਸਿਰਫ ਹੁੰਗਾਰਾ ਭਰਦੀ ਜਾ ਰਹੀ ਹੈ। ਬਹੁਤੀਆਂ ਗੱਲਾਂ ਵਿਚਾਰੀ ਦੀ ਸਮਝ ਤੋਂ ਬਾਹਰ ਹਨ। ਪਰ ਫਿਰ ਵੀ ਬੜੀ ਦਿਲਚਸਪੀ ਨਾਲ ਸੁਣੀ ਜਾ ਰਹੀ ਹੈ।

ਕਨ੍ਹਈਆ ਦੇ ਕੱਟੜੇ ਦੇ ਸ਼ਰਾਬਖ਼ਾਨੇ ਨੂੰ ਬਾਹਰੋਂ ਜੰਦਰਾ ਲੱਗਾ ਹੋਇਆ ਹੈ ਪਰ ਉਹ ਗਾਹਕਾਂ ਨੂੰ ਚੋਰ ਦਰਵਾਜ਼ੇ ਵੱਲੋਂ ਅੰਦਰ ਲੰਘਾ ਰਹੇ ਹਨ। ਅੰਦਰ ਰੋਜ਼ ਵਾਂਗ ਦੌਰ ਚਲ ਰਹੇ ਹਨ। ਛੇ ਸੱਤ ਮੇਜ਼ਾਂ ਤੇ ਦੋ ਦੋ ਤਿੰਨ ਤਿੰਨ ਬੰਦੇ ਬੈਠੇ ਹੋਏ ਹਨ। ਮੇਜ਼ਾਂ ਉਤੇ ਬੋਤਲਾਂ ਤੇ ਗਲਾਸ ਪਏ ਹੋਏ ਹਨ। ਇਕ ਮੇਜ਼ ਤੇ ਇਹ ਗੱਲਾਂ ਹੋ ਰਹੀਆਂ ਹਨ :

...ਯਾਰ ਅੱਜ ਤਾਂ ਸ਼ਹਿਰ ਵਿਚ ਪੋਲੀਸ ਫਿਰ ਰਹੀ ਹੈ। ਜਿਧਰ ਵੇਖੋ, ਪੋਲੀਸ ਹੀ ਪੋਲੀਸ। ਇਹ ਪੋਲੀਸ ਵਾਲੇ। ਕਿਤੇ ਏਥੇ ਨਾ ਆ ਜਾਣ। ਬੜੇ ਖ਼ਤਰਨਾਕ ਹੁੰਦੇ ਨੇ ਪੋਲੀਸ ਵਾਲੇ, ਆ ਜਾਣ, ਸਾਡਾ ਕੀ ਵਿਗਾੜ ਲੈਣਗੇ ? ਅਸੀਂ ਪੌਲਿਓਂ ਪੀ ਰਹੇ

ਹਾਂ। ਕੋਈ ਚੋਰੀ ਤਾਂ ਨਹੀਂ ਕੀਤੀ। ... ਇਥੇ ਡਾਇਰ ਦਾ ਪਿਉ ਵੀ ਨਹੀਂ ਆ ਸਕਦਾ। ਆਏ ਖਾਂ ਇਥੇ ਡਾਇਰ। ਬੋਤਲ ਉਹਦੇ ਸਿਰ ਵਿਚ ਮਾਰ ਕੇ ਉਹਦੇ ਵਾਲਾ ਕੰਮ ਤਮਾਮ ਕਰ ਦਈਏ। ਡਾਇਰ ਦਾ ਬੱਚਾ। ਹੈ ਕੀ ਉਹ ? ਅਸੀਂ ਉਹਦੇ ਵਰਗੇ ਪੰਜ ਸੈ ਵੇਖੇ ਨੇ। ... ਅਸੀਂ ਤਾਂ ਕਮਜ਼ੋਰ ਆਦਮੀ ਹਾਂ। ਬੜੀ ਮੁਸ਼ਕਲ ਨਾਲ ਚੋਰ ਦਰਵਾਜ਼ੇ ਵਿਚੋਂ ਇਥੋਂ ਤੱਕ ਅੱਪੜੇ ਹਾਂ। ਹੁਣ ਤਾਂ ਅਸੀਂ ਹਿੱਲਣਾ ਨਹੀਂ ਇਥੋਂ। ਹੁਣ ਤਾਂ ਸਾਨੂੰ ਕੋਈ ਚੁੱਕ ਕੇ ਹੀ ਖੜੇਗਾ। ... ਯਾਰ, ਮੂਰਖ ਹਾਂ ਅਸੀਂ ਵੀ। ਅੱਜ ਕੋਈ ਪੀਣ ਦਾ ਦਿਨ ਹੈ। ਸਾਡੇ ਭਰਾਵਾਂ ਤੇ ਜ਼ੁਲਮ ਹੋ ਰਹੇ ਨੇ, ਤੇ ਅਸੀਂ ਇਥੇ ਮਸਤੀ ਵਿਚ ਬੈਠੇ ਹਾਂ। ... ਮਸਤੀ ਵਿਚ ਕਿਥੇ ਬੈਠੇ ਹਾਂ। ਅਸੀਂ ਤੇ ਇਥੇ ਗ਼ਮ ਗਲਤ ਕਰ ਰਹੇ ਹਾਂ। ਕੌਣ ਖ਼ੁਸ਼ੀ ਨਾਲ ਇਥੇ ਆਉਂਦਾ ਹੈ ? ਇਥੇ ਕੋਈ ਅੱਯਾਸ਼ੀ ਕਰਨ ਤਾਂ ਨਹੀਂ ਆਏ ਅਸੀਂ। ਅਸੀਂ ਇਥੇ ਇਸ ਲਈ ਆਉਂਦੇ ਹਾਂ ਕਿਉਂਕਿ ਦੁਨੀਆ ਵਿਚ ਹੋਰ ਕੋਈ ਥਾਂ ਸਾਨੂੰ ਨਹੀਂ ਝੱਲਦੀ। ਇਥੇ ਸਾਨੂੰ ਕੋਈ ਪੁੱਛਣ ਵਾਲਾ ਨਹੀਂ। ਇਥੇ ਸਾਡੀ ਇੱਜ਼ਤ ਹੈ। ਸ਼ਰਾਬਖ਼ਾਨਾ ਸਾਡਾ ਘਰ ਹੈ। ... ਅਸੀਂ ਵੀ ਹਿੰਦੁਸਤਾਨੀ ਹਾਂ, ਸਾਨੂੰ ਵੀ ਆਪਣੇ ਦੇਸ਼ ਨਾਲ ਪਿਆਰ ਹੈ। ਪਰ ਕੀ ਕਰੀਏ, ਸਾਡੀ ਪੇਸ਼ ਨਹੀਂ ਜਾਂਦੀ। ਅਸੀਂ ਕਮਜ਼ੋਰ ਹਾਂ। ਅਸੀਂ ਅਸਲੀਅਤ ਦਾ ਮੁਕਾਬਲਾ ਨਹੀਂ ਕਰ ਸਕਦੇ। ਅਸੀਂ ਜ਼ਿੰਦਗੀ ਤੋਂ ਨੱਸ ਕੇ ਇਥੇ ਆਉਂਦੇ ਹਾਂ। ... ਡਿਪਟੀ ਕਮਿਸ਼ਨਰ ਵੀ ਸਾਨੂੰ ਸ਼ਰਾਬ ਪੀਣ ਤੋਂ ਨਹੀਂ ਰੋਕ ਸਕਦਾ। ਸਾਡੀ ਸ਼ਰਾਬ ਅੰਗਰੇਜ਼ੀ ਰਾਜ ਦਾ ਕੋਈ ਨੁਕਸਾਨ ਨਹੀਂ ਕਰਦੀ। ਸਗੋਂ ਉਨ੍ਹਾਂ ਦਾ ਫਾਇਦਾ ਕਰਦੀ ਹੈ। ਲੋਕਾਂ ਦਾ ਧਿਆਨ ਬਗਾਵਤ ਵਲੋਂ ਹਟਾਉਂਦੀ ਹੈ। ਸ਼ਰਾਬ ਅੰਗਰੇਜ਼ਾਂ ਦੀ ਦੋਸਤ ਹੈ। ਹਿੰਦੁਸਤਾਨੀਆਂ ਦੀ ਦੁਸ਼ਮਣ ਹੈ। ਡਿਪਟੀ ਕਮਿਸ਼ਨਰ ਆਪ ਸ਼ਰਾਬ ਨਹੀਂ ਪੀਂਦਾ ? ਹੋਰ ਵੀ ਬਹੁਤ ਕੁਝ ਕਰਦਾ ਹੈ। ਉਹ ਹਾਕਮ ਜੋ ਹੈ। ... ਚੰਗੀ ਜ਼ਿੰਦਾ-ਦਿਲੀ ਵਿਖਾਈ ਹੈ ਇਸ ਨੇ। ਨੱਸ ਗਿਆ ਸ਼ਹਿਰ ਵਿਚੋਂ। ... ਅਸੀਂ ਇਹੋ ਤਾਂ ਚਾਹੁੰਦੇ ਹਾਂ। ਹੋਰ ਅੰਗਰੇਜ਼ ਵੀ ਇਸ ਤਰ੍ਹਾਂ ਨੱਸ ਕੇ ਕਿਲ੍ਹੇ ਵਿਚ ਜਾ ਵੜਨ ਤਾਂ ਫਿਰ ਸਾਡੇ ਲਈ ਆਜ਼ਾਦੀ ਆ ਗਈ ਸਮਝੋ। ... ਓਏ ਅਸੀਂ ਹੁਣ ਵੀ ਆਜ਼ਾਦ ਹਾਂ। ਜਿਸ ਥਾਂ ਤੇ ਅਸੀਂ ਬੈਠੇ ਹੋਏ ਹਾਂ, ਇਥੇ ਕਿਸੇ ਦਾ ਰਾਜ ਨਹੀਂ। ਇਥੇ ਸਾਡਾ ਰਾਜ ਹੈ, ਪੀਣ ਵਾਲਿਆਂ ਦਾ ਰਾਜ ਹੈ।

ਇਸੇ ਤਰ੍ਹਾਂ ਦੀਆਂ ਗੱਲਾਂ ਹੋਰ ਮੇਜ਼ਾਂ ਤੇ ਵੀ ਹੋ ਰਹੀਆਂ ਹਨ। ਸ਼ਰਾਬਖ਼ਾਨੇ ਦਾ ਮਾਲਕ ਰਸ਼ੀਦ ਖ਼ਾਨ ਇਧਰ ਉਧਰ ਘੁੰਮ ਰਿਹਾ ਹੈ। ਹਰ ਮੇਜ਼ ਕੋਲ ਆ ਕੇ ਲੋਕਾਂ ਦੀਆਂ ਗੱਲਾਂ ਵਿਚ ਸ਼ਾਮਲ ਹੁੰਦਾ ਹੈ। ਹੁੰਗਾਰਾ ਭਰਦਾ ਹੈ, ਰਾਏ ਦਿੰਦਾ ਹੈ। ਉਂਜ ਵੀ ਗੱਲਾਂ ਕਰਨ ਵਿਚ ਮਾਹਿਰ ਹੈ। ਗੱਲਾਂ ਦੇ ਆਸਰੇ ਹੀ ਉਸ ਦਾ ਕਾਰੋਬਾਰ ਚਲਦਾ ਹੈ।

ਰਸ਼ੀਦ ਖ਼ਾਨ ਦੇ ਕੁੱਤੇ ਵਾਂਗ ਰਸ਼ੀਦ ਖ਼ਾਨ ਦੇ ਗਾਹਕਾਂ ਦੀ ਵੀ ਦੁਨੀਆ ਇਹ ਸ਼ਰਾਬਖ਼ਾਨਾ ਹੀ ਹੈ। ਉਨ੍ਹਾਂ ਨੂੰ ਪਤਾ ਹੀ ਨਹੀਂ ਕਿ ਸ਼ਰਾਬਖ਼ਾਨੇ ਦੇ ਬਾਹਰ ਕੀ ਹੋ ਰਿਹਾ ਹੈ। ਦਸ ਅਪ੍ਰੈਲ ਨੂੰ ਵੀ ਸ਼ਰਾਬਖ਼ਾਨਾ ਇਸੇ ਤਰ੍ਹਾਂ ਖੁਲ੍ਹਿਆ ਹੋਵੇਗਾ। ਉਸ ਦਿਨ ਵੀ ਇਸੇ ਤਰ੍ਹਾਂ ਰਸ਼ੀਦ ਖ਼ਾਨ ਦੇ ਗਾਹਕ ਚੋਰ ਦਰਵਾਜ਼ੇ ਵਿਚੋਂ ਅੰਦਰ ਆਉਂਦੇ ਰਹੇ ਹੋਣਗੇ। ਉਸ ਦਿਨ ਵੀ ਇਸੇ ਤਰ੍ਹਾਂ ਸ਼ਰਾਬ ਦੇ ਦੌਰ ਚਲਦੇ ਰਹੇ ਹੋਣਗੇ। ਜਿਸ ਵੇਲੇ ਬਰਿਜ ਉਪਰ ਹਿੰਦੁਸਤਾਨੀਆਂ ਤੇ ਗੋਲੀਆਂ ਚਲ ਰਹੀਆਂ

ਹੋਣਗੀਆਂ, ਉਸ ਵੇਲੇ ਇਥੇ ਸ਼ਰਾਬਖ਼ਾਨੇ ਵਿਚ ਬੋਤਲਾਂ ਖੁਲ੍ਹ ਰਹੀਆਂ ਹੋਣਗੀਆਂ। ਜ਼ਿੰਦਗੀ ਦਾ ਮੁਕਾਬਲਾ ਨਾ ਕਰਨ ਵਾਲੇ ਲੋਕ, ਅਸਲੀਅਤ ਤੋਂ ਨੱਸਣ ਵਾਲੇ ਲੋਕ ਇਥੇ ਚੋਰ ਦਰਵਾਜ਼ੇ ਥਾਣੀਂ ਪਹੁੰਚ ਗਏ ਹੋਣਗੇ।

ਫਾਇਰ ਬ੍ਰੀਗੇਡ। ਕਈ ਫਾਇਰਮੈਨ ਡੀਊਟੀ ਕਰ ਰਹੇ ਹਨ। ਪਿਛਲੇ ਕਈ ਦਿਨਾਂ ਤੋਂ ਇਨ੍ਹਾਂ ਨੂੰ ਜ਼ਰਾ ਵੀ ਫੁਰਸਤ ਨਹੀਂ ਮਿਲੀ। ਕਦੀ ਕਿਤੇ ਅੱਗ ਲੱਗ ਜਾਂਦੀ ਹੈ ਤੇ ਕਦੀ ਕਿਤੇ। ਅੱਜ ਸਵੇਰੇ ਸਵੇਰੇ ਉਨ੍ਹਾਂ ਨੂੰ ਦੱਸਿਆ ਗਿਆ ਸੀ ਕਿ ਅੱਜ ਕਈ ਥਾਵਾਂ ਤੇ ਅੱਗਾਂ ਲੱਗਣ ਦਾ ਡਰ ਹੈ, ਇਸ ਲਈ ਇਕ ਮਿੰਟ ਲਈ ਵੀ ਇਧਰ ਉਧਰ ਹੋਣ ਦੀ ਗਲਤੀ ਨਾ ਕਰਨਾ। ਇਸ ਕਰਕੇ ਕੋਈ ਵੀ ਆਪਣੀ ਥਾਂ ਤੋਂ ਨਹੀਂ ਹਿੱਲਿਆ। ਸਾਧੂ ਰਾਮ ਫਾਇਰਮੈਨ ਸਵੇਰ ਦਾ ਇੰਤਜ਼ਾਰ ਕਰ ਰਿਹਾ ਹੈ ਕਿ ਕਿਤੇ ਅੱਗ ਲੱਗੇ ਤੇ ਉਹ ਬੁਝਾਣ ਲਈ ਜਾਵੇ। ਉਹ ਬੇਚੈਨ ਹੈ। ਪਤਾ ਨਹੀਂ ਕਿਉਂ ਉਸ ਨੂੰ ਅੱਗ ਵੇਖਣ ਦਾ ਤੇ ਫਿਰ ਅੱਗ ਬੁਝਾਉਣ ਦਾ ਬੜਾ ਸ਼ੌਕ ਹੈ। ਉਹ ਹੈਰਾਨ ਹੈ ਕਿ ਅੱਜ ਹਾਲਾਂ ਤੱਕ ਕਿਤੇ ਵੀ ਅੱਗ ਕਿਉਂ ਨਹੀਂ ਲੱਗੀ।

ਸਾਧੂ ਰਾਮ ਸਵੇਰੇ ਜਦ ਡੀਊਟੀ ਤੇ ਆਇਆ ਤਾਂ ਉਸ ਨੇ ਅਫ਼ਸਰ ਕੋਲੋਂ ਛੁੱਟੀ ਮੰਗੀ। ਉਸ ਦੇ ਬੱਚੇ ਨੂੰ ਕਾਫੀ ਬੁਖਾਰ ਹੈ। ਅਫ਼ਸਰ ਨੇ ਨਾਂਹ ਕਰ ਦਿੱਤੀ। ਉਸ ਨੇ ਆਖਿਆ, ਅੱਜ ਬਹੁਤ ਥਾਵਾਂ ਤੇ ਅੱਗਾਂ ਲੱਗਣੀਆਂ ਹਨ। ਇਸ ਲਈ ਕਿਸੇ ਨੂੰ ਛੁੱਟੀ ਨਹੀਂ ਦਿੱਤੀ ਜਾ ਸਕਦੀ। ਸਾਧੂ ਰਾਮ ਨੂੰ ਮਜਬੂਰਨ ਡੀਊਟੀ ਕਰਨੀ ਪੈ ਰਹੀ ਹੈ। ਉਸ ਦਾ ਖ਼ਿਆਲ ਬੱਚੇ ਵਿਚ ਹੀ ਹੈ। ਬੱਚੇ ਨੂੰ ਬੁਖ਼ਾਰ ਹੈ। ਘਰ ਵਿਚ ਸਿਰਫ਼ ਉਸ ਦੀ ਪਤਨੀ ਹੈ। ਵਿਚਾਰੀ ਇਕੱਲੀ ਪਰੇਸ਼ਾਨ ਹੋ ਰਹੀ ਹੋਵੇਗੀ। ਉਸ ਨੂੰ ਗੁੱਸਾ ਆ ਰਿਹਾ ਹੈ, ਆਪਣੇ ਅਫਸਰ ਤੇ। ਉਹ ਚਾਹੁੰਦਾ ਹੈ ਕਿ ਬਹੁਤ ਸਾਰੀਆਂ ਅੱਗਾਂ ਲੱਗ ਜਾਣ। ਉਸ ਨੂੰ ਅੱਗ ਬੁਝਾਣ ਦਾ ਮੌਕਾ ਤਾਂ ਮਿਲੇ। ਅੱਜ ਉਸ ਦੀ ਖ਼ਾਹਿਸ਼ ਹੈ ਕਿ ਸਾਰੇ ਸ਼ਹਿਰ ਵਿਚ ਅੱਗ ਲੱਗ ਜਾਏ। ਸਾਰਾ ਸ਼ਹਿਰ ਅੱਗ ਦੇ ਸ਼ੁਅਲਿਆਂ ਦੀ ਲਪੇਟ ਵਿਚ ਆ ਜਾਏ। ਇਕ ਐਸੀ ਅੱਗ ਲੱਗੇ ਕਿ ਬੁਝੇ ਹੀ ਨਾ। ਕਈ ਦਿਨ ਨਾ ਬੁਝੇ। ਕਈ ਮਹੀਨੇ ਨਾ ਬੁਝੇ। ਕਈ ਸਾਲ ਨਾ ਬੁਝੇ। ਪਰ ਉਹ ਸਵੇਰ ਤੋਂ ਉਡੀਕ ਰਿਹਾ ਹੈ, ਕਿਤੋਂ ਅੱਗ ਲੱਗਣ ਦੀ ਖ਼ਬਰ ਨਹੀਂ ਮਿਲੀ। ਹੁਣ ਪੰਜ ਵੱਜਣ ਵਾਲੇ ਹਨ ਪਰ ਅੱਗ ਕਿਤੇ ਵੀ ਨਹੀਂ ਲੱਗੀ। ਅੱਗ ਨਹੀਂ ਲੱਗੀ, ਪਰ ਉਸ ਦਾ ਬੱਚਾ ਬੁਖ਼ਾਰ ਦੀ ਅੱਗ ਵਿਚ ਸੜ ਰਿਹਾ ਹੈ। ਉਸ ਨੂੰ ਡੀਊਟੀ ਕਰਨੀ ਪੈ ਰਹੀ ਹੈ। ਅੱਗ ਨਹੀਂ ਲੱਗੀ ਪਰ ਡੀਊਟੀ ਕਾਇਮ ਹੈ। ਪਤਾ ਨਹੀਂ ਕਿਸ ਵੇਲੇ ਅੱਗ ਲੱਗ ਜਾਏ। ਸਾਧੂ ਰਾਮ ਮੁੜ ਮੁੜ ਪਾਣੀ ਪੀ ਰਿਹਾ ਹੈ। ਉਸ ਦੇ ਅੰਦਰ ਅੱਗ ਲੱਗੀ ਹੋਈ ਹੈ। ਉਸ ਦੇ ਅੰਦਰ ਦੀ ਅੱਗ ਨਹੀ ਬੁੱਝ ਰਹੀ। ਕਿੰਨਾ ਕੁ ਪਾਣੀ ਉਹ ਇੰਜ ਪੀ ਜਾਏਗਾ। ਆਖ਼ਿਰ ਅੱਗ ਨੂੰ ਬੁੱਝਣਾ ਹੀ ਚਾਹੀਦਾ ਹੈ। ਪਾਣੀ ਨਾਲ ਵੀ ਅੱਗ ਨਹੀਂ ਬੁੱਝਦੀ। ਕਈ ਅੱਗਾਂ ਪਾਣੀ ਨਾਲ ਨਹੀਂ ਬੁੱਝਦੀਆਂ। ਕਈ ਅੱਗਾਂ ਕਿਸੇ ਚੀਜ਼ ਨਾਲ ਵੀ ਨਹੀਂ ਬੁੱਝਦੀਆਂ। ਕਈ ਅੱਗਾਂ ਜ਼ਿੰਦਗੀ ਭਰ ਨਹੀਂ ਬੁੱਝਦੀਆਂ।

ਨਸੀਮ ਅਹਿਮਦ, ਇਕ ਮੁਸਲਮਾਨ ਰੇਲਵੇ ਦਾ ਮੁਲਾਜ਼ਮ ਹਾਲ ਬਾਜ਼ਾਰ ਦੀ ਮਸਜਿਦ ਵਿਚ ਦਾਖ਼ਲ ਹੋਣ ਲੱਗਦਾ ਹੈ ਪਰ ਫਿਰ ਨਾ ਜਾਣੇ ਕੀ ਸੋਚ ਕੇ ਰੁਕ ਜਾਂਦਾ ਹੈ। ਬਹੁਤ ਸਾਰੇ ਮੁਸਲਮਾਨ ਉਹ ਵੇਖਦਾ ਹੈ, ਮਸਜਿਦ ਵਿਚ ਜਮ੍ਹਾਂ ਹਨ।

ਨਸੀਮ ਅਹਿਮਦ ਆਪਣੇ ਨਿੱਕੇ ਭਰਾ ਦੀ ਤਲਾਸ਼ ਵਿਚ ਘਰੋਂ ਨਿਕਲਿਆ ਹੈ। ਉਸ ਦਾ ਭਰਾ ਸਵੇਰ ਦਾ ਘਰੋਂ ਨਿਕਲਿਆ ਅਜੇ ਤਕ ਵਾਪਸ ਨਹੀਂ ਮੁੜਿਆ। ਦਿਨ ਦੀ ਰੋਟੀ ਵੀ ਉਸ ਨੇ ਨਹੀਂ ਖਾਧੀ। ਉਸ ਨੇ ਐਵੇਂ ਅੰਦਾਜ਼ਾ ਲਾਇਆ ਹੈ ਕਿ ਸ਼ਾਇਦ ਮਸਜਿਦ ਵੱਲ ਨਾ ਗਿਆ ਹੋਵੇ। ਫਿਰ ਨਾ ਜਾਣੇ ਕਿਉਂ ਉਹ ਰੁਕ ਗਿਆ ਹੈ। ਉਸ ਨੂੰ ਇਕ ਦੋਸਤ ਨਜ਼ਰ ਆਇਆ ਹੈ। ਮਸਜਿਦ ਵਿਚ ਦਾਖ਼ਲ ਹੋਣ ਤੋਂ ਪਹਿਲਾਂ ਉਹ ਉਸ ਦੋਸਤ ਨੂੰ ਮਿਲਣਾ ਚਾਹੁੰਦਾ ਹੈ। ਨਸੀਮ ਅਹਿਮਦ ਦਾ ਦੋਸਤ ਉਸ ਨਾਲ ਰੇਲਵੇ ਵਿਚ ਹੀ ਕੰਮ ਕਰਨ ਵਾਲਾ ਨਿਰੰਜਨ ਸਿੰਘ ਹੈ। ਨਿਰੰਜਨ ਸਿੰਘ ਉਸ ਦੇ ਕਰੀਬ ਆਉਂਦਾ ਹੈ। ਦੋਵੇਂ ਹੱਥ ਮਿਲਾਂਦੇ ਹਨ, ਜੱਫੀ ਪਾਂਦੇ ਹਨ। ਨਸੀਮ ਅਹਿਮਦ ਨਰਿੰਜਨ ਸਿੰਘ ਨੂੰ ਨਾਲ ਲੈ ਕੇ ਮਸਜਿਦ ਵਿਚ ਚਲਾ ਜਾਂਦਾ ਹੈ। ਮੌਲਵੀ ਨਜ਼ੀਰ ਅਹਿਮਦ ਨਸੀਬ ਨੂੰ ਵੇਖ ਕੇ ਉਸ ਨੂੰ ਮਿਲਣ ਆਉਂਦਾ ਹੈ। ਉਸ ਨੂੰ ਨਸੀਮ ਆਪਣੇ ਭਰਾ ਬਾਰੇ ਪੁੱਛਦਾ ਹੈ। ਉਹ ਦੱਸਦਾ ਹੈ ਕਿ ਉਸ ਦਾ ਭਰਾ ਸ਼ਮੀਮ ਪੰਜ ਛੇ ਹੋਰ ਦੋਸਤਾਂ ਸਮੇਤ ਸਵੇਰੇ ਇਥੇ ਆਇਆ ਸੀ। ਕਾਫੀ ਦੇਰ ਉਹ ਇਥੇ ਬੈਠੇ ਕੋਈ ਸਲਾਹ ਬਣਾਂਦੇ ਰਹੇ ਤੇ ਫਿਰ ਦੁਆ ਕਰਕੇ ਇਥੋਂ ਚਲੇ ਗਏ। ਜਾਂਦੇ ਹੋਏ ਸ਼ਮੀਮ ਨੇ ਉਸ ਨੂੰ ਕਿਹਾ : "ਜੀਉਂਦੇ ਰਹੇ ਤਾਂ ਫਿਰ ਮਿਲਾਂਗੇ ਮੌਲਵੀ ਸਾਹਿਬ।" ਮੌਲਵੀ ਕਹਿੰਦਾ ਹੈ, ਪਹਿਲਾਂ ਤਾਂ ਉਸ ਨੇ ਐਵੇਂ ਮਜ਼ਾਕ ਹੀ ਸਮਝਿਆ, ਪਰ ਉਸ ਦੇ ਜਾਣ ਤੋਂ ਪਿਛੋਂ ਉਹ ਹੁਣ ਤਕ ਸ਼ਮੀਮ ਦੀ ਕਹੀ ਹੋਈ ਗੱਲ ਯਾਦ ਕਰ ਰਿਹਾ ਹੈ। ਨਸੀਮ ਪੁੱਛਦਾ ਹੈ : ਪਰ ਉਹ ਗਿਆ ਕਿਥੇ ਹੈ ? ਮੌਲਵੀ ਕੀ ਦੱਸ ਸਕਦਾ ਹੈ। ਨਿਰੰਜਨ ਸਿੰਘ ਨੂੰ ਨਾਲ ਲੈ ਕੇ ਨਸੀਮ ਅਹਿਮਦ ਭਰਾ ਦੀ ਭਾਲ ਲਈ ਨਿਕਲ ਜਾਂਦਾ ਹੈ। ਨਸੀਮ ਅਹਿਮਦ ਵੀ ਪਰੇਸ਼ਾਨ ਤੇ ਨਿਰੰਜਨ ਸਿੰਘ ਵੀ। ਆਖਰ ਸ਼ਮੀਮ ਗਿਆ ਕਿਥੇ ਹੈ ? ਜੀਉਂਦੇ ਰਹੇ ਤਾਂ ਫਿਰ ਮਿਲਾਂਗੇ ਮੌਲਵੀ ਸਾਹਿਬ, ਇਹ ਕਹਿਣ ਤੋਂ ਉਸ ਦਾ ਕੀ ਭਾਵ ਸੀ ?

ਮਲਕਾ ਦੇ ਬੁੱਤ ਕੋਲੋਂ ਜਲੂਸ ਲੰਘ ਰਿਹਾ ਹੈ। ਮੈਂ ਵੇਖ ਰਿਹਾਂ, ਇਕ ਪੇਂਡੂ ਪੰਜ ਛੇ ਮੱਝਾਂ ਹਿੱਕਦਾ ਹੋਇਆ ਜਲੂਸ ਦੇ ਕੋਲੋਂ ਦੀ ਲੰਘ ਰਿਹਾ ਹੈ। ਮੈਂ ਮੱਝਾਂ ਵਲ ਵੇਖ ਰਿਹਾ ਹਾਂ। ਮੱਝਾਂ ਦੀ ਕਹਾਣੀ ਯਾਦ ਕਰ ਰਿਹਾ ਹਾਂ ਤੇ ਹੱਸ ਰਿਹਾ ਹਾਂ। ਗੱਲ ਹੀ ਹਾਸੇ ਵਾਲੀ ਹੈ। ਮੱਝ ਦੀ ਸਵਾਰੀ। ਐਨੀ ਦਾ ਡਿੱਗਣਾ। ਡਾਇਰ ਦਾ ਮੱਝ ਵਾਲੇ ਨੂੰ ਗੁੱਸੇ ਹੋਣਾ। ਹਿੰਦੁਸਤਾਨੀਆਂ ਨੂੰ ਗਾਲ੍ਹਾਂ। ਸਾਰੀਆਂ ਹੀ ਹਾਸੇ ਵਾਲੀਆਂ ਗੱਲਾਂ ਹਨ।

ਡਾਇਰ ਦਾ ਜਲੂਸ ਜਿਸ ਵੇਲੇ ਮਲਕਾ ਦੇ ਬੁੱਤ ਨੂੰ ਪਿਛੇ ਛੱਡ ਰਿਹਾ ਹੈ, ਹਾਲਾਂ ਪੰਜ ਵੱਜਣ ਵਿਚ ਇਕ ਦੋ ਮਿੰਟ ਬਾਕੀ ਹਨ। ਤੇ ਇਸ ਵੇਲੇ ਦੁਰਗਿਆਣਾ ਮੰਦਰ ਦੀਆਂ ਘੰਟੀਆਂ ਵੱਜ ਰਹੀਆਂ ਹਨ। ਲੋਕ ਮੰਦਰ ਵਿਚ ਪੂਜਾ ਲਈ ਇਕੱਠੇ ਹੋ ਰਹੇ ਹਨ। ਰਾਮਾਇਣ ਵਿਚੋਂ ਕਥਾ ਹੋ ਰਹੀ ਹੈ। ਕਥਾਕਾਰ ਦੱਸ ਰਿਹਾ ਹੈ ਕਿ ਕਿਵੇਂ ਸ੍ਰੀ ਰਾਮ ਚੰਦਰ ਨੇ ਰਾਵਣ ਜਿਹੇ ਤਾਕਤਵਰ ਤੇ ਜ਼ਾਲਿਮ ਦਾ ਸਿਰ ਨੀਵਾਂ ਕੀਤਾ ਤੇ ਸੀਤਾ ਨੂੰ ਵਾਪਸ ਲਿਆਂਦਾ। ਜਿੱਤ ਹਮੇਸ਼ਾ ਸੱਚ ਦੀ ਹੁੰਦੀ ਹੈ। ਪਹਿਲਾਂ ਵੀ ਉਹ ਰਾਮਾਇਣ ਦੀ ਕਥਾ ਕਈ ਵਾਰ ਸੁਣ ਚੁੱਕਾ ਹੈ। ਹਰ ਕਥਾਕਾਰ ਇਹੋ ਕਹਿੰਦਾ ਹੈ : ਜਿੱਤ ਹਮੇਸ਼ਾ ਸੱਚ ਦੀ ਹੁੰਦੀ ਹੈ, ਝੂਠ ਹਾਰ ਜਾਂਦਾ ਹੈ। ਸੱਚ ਕੀ

ਹੈ ? ਝੂਠ ਕੀ ਹੈ ? ਉਹ ਅੱਜ ਵੀ ਇਹ ਸੋਚ ਰਿਹਾ ਹੈ।

ਡਾਇਰ ਕੀ ਹੈ ? ਸਿਰਫ ਰੁਤਬੇ ਦਾ ਭੁੱਖਾ। ਆਪਣੇ ਰੁਤਬੇ ਨੂੰ ਕਾਇਮ ਰੱਖਣ ਲਈ ਉਹ ਹਿੰਦੁਸਤਾਨੀਆਂ ਤੇ ਹਰ ਜ਼ੁਲਮ ਕਰਨ ਨੂੰ ਤਿਆਰ ਹੈ। ਡਾਇਰ ਰਾਵਣ ਹੈ। ਡਾਇਰ ਬਦੀ ਦਾ ਚਿੰਨ੍ਹ ਹੈ। ਡਾਇਰ ਝੂਠ ਦਾ ਚਿੰਨ੍ਹ ਹੈ। ਕਥਾ ਸੁਣਦਾ ਹੋਇਆ ਹਰੀ ਰਾਮ ਇਨ੍ਹਾਂ ਖ਼ਿਆਲਾਂ ਵਿਚ ਡੁੱਬਾ ਹੋਇਆ ਹੈ। ਘੰਟੀਆਂ ਵੱਜ ਰਹੀਆਂ ਸਨ। ਸ਼ਰਧਾਲੂ ਬੜੀ ਵੱਡੀ ਗਿਣਤੀ ਵਿਚ ਆ ਰਹੇ ਹਨ।

ਡਾਇਰ ਵੇਖਦਾ ਹੈ, ਇਕ ਪੂਰਬੀਆ ਸੜਕ ਤੇ ਖੜਾ ਉਸ ਵਲ ਵੇਖ ਰਿਹਾ ਹੈ। ਲਗਾਤਾਰ ਉਸ ਵਲ ਵੇਖਦਾ ਜਾ ਰਿਹਾ ਹੈ। ਡਾਇਰ ਡਰ ਕੇ ਦੂਸਰੇ ਪਾਸੇ ਵੇਖਣ ਲੱਗਦਾ ਹੈ। ਕੋਈ ਸਾਧਾਰਨ ਬੰਦਾ ਹੁੰਦਾ ਤਾਂ ਉਹ ਸ਼ਾਇਦ ਨਾ ਡਰਦਾ ਪਰ ਉਹ ਪੂਰਬੀਆ ਜ਼ਰੂਰ ਕੋਈ ਖ਼ਾਸ ਬੰਦਾ ਹੈ। ਬਿਲਕੁਲ ਪਛਾਣੀ ਹੋਈ ਸ਼ਕਲ। ਡਾਇਰ ਸੋਚਦਾ ਹੈ, ਇਹ ਪੂਰਬੀਆ ਕਿਤੇ ਮਹੇਸਰ ਰਾਮ ਤਾਂ ਨਹੀਂ। ਮਹੇਸਰ ਰਾਮ ਪੂਰਬੀਆ ਉਸਦਾ ਬੈਰਾ ਸੀ। ਬੜਾ ਸੁਹਿਰਦ ਤੇ ਵਫ਼ਾਦਾਰ ਬੈਰਾ। ਪਿਸ਼ਾਵਰ। ਉਨੱਤੀਵੀਂ ਰਜਮੈਂਟ। ਉਸ ਨੂੰ ਯਾਦ ਹੈ, ਉਹ ਬੈਰਾ ਉਸ ਦੀ ਕਿੰਨੀ ਸੇਵਾ ਕਰਦਾ ਸੀ। ਕਹਿੰਦਾ ਸੀ : ਮੈਂ ਸਾਰੀ ਜ਼ਿੰਦਗੀ ਤੁਹਾਡੀ ਸੇਵਾ ਵਿਚ ਹੀ ਗੁਜ਼ਾਰਾਂਗਾ। ਹੁਣ ਉਹ ਕਿਥੇ ਹੈ ? ਔਹ ਸਾਹਮਣੇ ਲਗਾਤਾਰ ਉਸ ਵੱਲ ਵੇਖ ਰਿਹਾ ਹੈ। ਹੋਰ ਕਿਸੇ ਪਾਸੇ ਉਹ ਨਜ਼ਰ ਨਹੀਂ ਕਰ ਸਕਦਾ। ਵੇਖਦਾ ਹੀ ਜਾ ਰਿਹਾ ਹੈ।

ਉਸ ਨੂੰ ਕਾਲੂ ਯਾਦ ਆ ਰਿਹਾ ਸੀ ਜੋ ਇਕ ਦਿਨ ਸ਼ਿਕਾਰ ਸਮੇਂ ਐਨੀ ਦੇ ਘੋੜੇ ਨਾਲ ਬਹੁਤ ਦੂਰ ਨਿਕਲ ਗਿਆ ਸੀ। ਬੜੀ ਮੁਸ਼ਕਲ ਬੇਹੋਸ਼ ਐਨੀ ਮਿਲੀ। ਡਾਇਰ ਨੇ ਕਾਲੂ ਨੂੰ ਮਰਵਾ ਦਿੱਤਾ ਸੀ। ਐਨੀ ਨੇ ਦੱਸਿਆ ਕਿ ਉਸ ਨੂੰ ਕਾਲੂ ਇਕ ਦਰਖ਼ਤਾਂ ਦੇ ਝੁੰਡ ਕੋਲ ਛੱਡ ਕੇ ਪਤਾ ਨਹੀਂ ਕਿੱਥੇ ਚਲਿਆ ਗਿਆ ਸੀ। ਉਸ ਤੋਂ ਪਿਛੋਂ ਦੋ ਤਿੰਨ ਖ਼ਤਰਨਾਕ ਸ਼ਕਲਾਂ ਵਾਲੇ ਬੰਦੇ ਆਏ। ਤੇ ਫਿਰ ਇਸ ਤੋਂ ਬਾਅਦ ਦੀ ਉਸ ਨੂੰ ਕੋਈ ਹੋਸ਼ ਨਹੀਂ। ਡਾਇਰ ਨੂੰ ਹੁਣ ਯਕੀਨ ਹੋ ਗਿਆ ਕਿ ਇਹ ਸਭ ਕਾਲੂ ਦੀ ਹੀ ਸ਼ਰਾਰਤ ਸੀ। ਉਹ ਬਦਮਾਸ਼ਾਂ ਨਾਲ ਰਲਿਆ ਹੋਇਆ ਸੀ। ਡਾਇਰ ਨੂੰ ਸ਼ੱਕ ਹੋ ਗਿਆ ਕਿ ਐਨੀ ਉਤੇ ਬਦਮਾਸ਼ਾਂ ਦੇ ਹਮਲੇ ਦਾ ਮੂਲ ਕਾਲੂ ਹੀ ਹੈ ਤਾਂ ਡਾਇਰ ਨੇ ਉਸ ਦੀ ਵੀ ਅਲਖ ਮੁਕਾ ਦਿਤੀ।

ਕੁਝ ਦੇਰ ਪਿਛੋਂ ਮਹੇਸਰ ਰਾਮ ਤੇ ਹੋਰ ਬੰਦੇ ਕਾਲੂ ਦੀ ਲਾਸ਼ ਲੈ ਕੇ ਘਰ ਪਹੁੰਚੇ। ਕਾਲੂ ਮਰ ਗਿਆ ਸੀ। ਮਹੇਸਰ ਰਾਮ ਦੀਆਂ ਅੱਖਾਂ ਲਾਲ ਸਨ। ਉਹ ਗੁੱਸੇ ਨਾਲ ਕੰਬ ਰਿਹਾ ਸੀ। ਉਹ ਇਹੋ ਸੋਚ ਰਿਹਾ ਸੀ ਕਿ ਸਾਹਿਬ ਨੇ ਕਾਲੂ ਨੂੰ ਮਾਰਿਆ ਸੀ ਤੇ ਅੱਜ ਉਹ ਬਦਲਾ ਲੈਣ ਲਈ ਤਿਆਰ ਸੀ। ਡਾਇਰ ਨੇ ਚਾਲਾਕੀ ਤੋਂ ਕੰਮ ਲਿਆ। ਉਹ ਸਾਫ਼ ਮੁੱਕਰ ਗਿਆ ਕਿ ਉਸ ਨੇ ਕਾਲੂ ਨੂੰ ਕੁਝ ਕਿਹਾ ਸੀ। ਉਸ ਨੇ ਦੱਸਿਆ : ਮੈਂ ਘਬਰਾਹਟ ਵਿਚ ਘੋੜੇ ਨੂੰ ਨਸਾਂਦਾ ਹੋਇਆ ਜਾ ਰਿਹਾ ਸਾਂ। ਮੈਨੂੰ ਨਹੀਂ ਪਤਾ ਕਿ ਕਾਲੂ ਨੂੰ ਘੋੜੇ ਨੇ ਕਿਸ ਵੇਲੇ ਗਿਰਾ ਦਿੱਤਾ। ਜ਼ਰੂਰ ਘੋੜੇ ਤੋਂ ਡਿੱਗ ਕੇ ਹੀ ਉਹ ਮਰ ਗਿਆ ਹੋਵੇਗਾ। ਮੈਨੂੰ ਬੜਾ ਅਫ਼ਸੋਸ ਹੈ।

ਮਹੇਸਰ ਰਾਮ ਦੀ ਉਸ ਵੇਲੇ ਤਾਂ ਤਸੱਲੀ ਹੋ ਗਈ, ਪਰ ਬਾਅਦ ਵਿਚ ਉਸ ਨੂੰ ਲੋਕਾਂ ਨੇ ਦੱਸਿਆ, ਕਾਲੂ ਦੀ ਮੌਤ ਵਿਚ ਜ਼ਰੂਰ ਡਾਇਰ ਦਾ ਹੱਥ ਹੈ।

ਤੇ ਉਸ ਤੋਂ ਪਿਛੋਂ ਡਾਇਰ ਕਦੀ ਮਹੇਸਰ ਰਾਮ ਨਾਲ ਅੱਖ ਨਹੀਂ ਸੀ ਮਿਲਾਂਦਾ। ਉਹ ਡਰਦਾ ਸੀ ਕਿ ਕਿਤੇ ਮਹੇਸਰ ਰਾਮ ਨੂੰ ਉਸ ਦੇ ਗੁਨਾਹ ਦਾ ਪਤਾ ਲੱਗ ਗਿਆ ਤਾਂ ਉਹ ਉਸ ਨੂੰ ਜਾਨੋਂ ਮਾਰ ਦਏਗਾ।

ਮਹੇਸਰ ਰਾਮ ਆਪਣੇ ਪੁੱਤਰ ਦਾ ਬਦਲਾ ਲੈਣ ਲਈ ਖੜਾ ਹੈ। ਤੇ ਡਾਇਰ ਹਿੰਦੁਸਤਾਨੀਆਂ ਕੋਲੋਂ ਦਸ ਅਪ੍ਰੈਲ ਨੂੰ ਹੋਏ ਅੰਗਰੇਜ਼ਾਂ ਦੇ ਕਤਲਾਂ ਦਾ ਬਦਲਾ ਲੈਣ ਜਾ ਰਿਹਾ ਹੈ। ਮਹੇਸਰ ਰਾਮ ਤੇ ਡਾਇਰ ਦੋਵੇਂ ਬਦਲਾ ਲੈਣ ਲਈ ਬੇਚੈਨ ਹਨ। ਹੁਣ ਡਾਇਰ ਦੇ ਸਾਹਮਣੇ ਕਾਲੂ ਦਾ ਮਾਸੂਸ ਚਿਹਰਾ ਘੁੰਮ ਰਿਹਾ ਹੈ। ਉਹ ਵਿਚਾਰਾ ਐਵੇਂ ਮਾਰਿਆ ਗਿਆ। ਪਰ ... ਪਰ ਕੀ ਪਤਾ, ਉਹ ਬਦਮਾਸ਼ਾਂ ਨਾਲ ਰਲਿਆ ਹੀ ਹੋਵੇ। ਇਨ੍ਹਾਂ ਹਿੰਦਸਤਾਨੀਆਂ ਦਾ ਕੋਈ ਇਤਬਾਰ ਨਹੀਂ। ਉਹ ਜ਼ਰੂਰ ਜਾਣ ਬੁੱਝ ਕੇ ਐਨੀ ਨੂੰ ਦਰਖ਼ਤਾਂ ਦੇ ਝੁੰਡ ਵਲ ਲੈ ਗਿਆ ਹੋਵੇਗਾ, ਉਸ ਨੂੰ ਬਦਮਾਸ਼ਾਂ ਦੇ ਹਵਾਲੇ ਕਰਨ ਲਈ। ਉਹ ਬਦਮਾਸ਼। ਉਹ ਵੀ ਹਿੰਦੁਸਤਾਨੀ ਹੀ ਹੋਣਗੇ। ਐਨੀ ਨੇ ਦੱਸਿਆ ਸੀ, ਬੜੇ ਖ਼ਤਰਨਾਕ ਸ਼ਕਲਾਂ ਵਾਲੇ ਬੰਦੇ ਸਨ। ਐਨੀ ਨੇ ਇਹ ਵੀ ਤਾਂ ਦੱਸਿਆ ਸੀ ਕਿ ਕਾਲੂ ਉਸ ਨੂੰ ਝੁੰਡ ਕੋਲ ਛੱਡ ਕੇ ਆਪ ਗਾਇਬ ਹੋ ਗਿਆ ਸੀ।

ਮਹੇਸਰ ਰਾਮ ਅਜੇ ਤਕ ਉਥੇ ਖੜਾ ਹੈ। ਉਹ ਇਸੇ ਤਰ੍ਹਾਂ ਖੜਾ ਰਹੇਗਾ। ਉਸ ਵਿਚ ਏਨੀ ਜੁਰੱਅਤ ਕਿਥੇ ਕਿ ਉਹ ਏਨੇ ਬੰਦਿਆਂ ਵਿਚ ਉਸ ਨੂੰ ਸ਼ੂਟ ਕਰੇ। ਉਹ ਕੁਝ ਨਹੀਂ ਕਰ ਸਕਦਾ। ਡਾਇਰ ਬੁੜਬੁੜਾ ਰਿਹਾ ਹੈ : ਮਹੇਸਰ ਰਾਮ ਬਦਮਾਸ਼ ਪੁੱਤਰ ਦਾ ਪਿਉ ਹੈ। ਮੈਂ ਉਸ ਨਾਲ ਬਿਲਕੁਲ ਠੀਕ ਸਲੂਕ ਕੀਤਾ ਹੈ। ਬੜੀ ਛੇਤੀ ਹੀ ਉਹ ਮਰ ਗਿਆ ਹੈ। ਜੇ ਨਾ ਮਰਦਾ ਤਾਂ ਮੈਂ ਉਸ ਨੂੰ ਕੁੱਤਿਆਂ ਕੋਲੋਂ ਪੜਵਾਣਾ ਸੀ, ਉਸ ਦੀਆਂ ਲੱਤਾਂ ਬਾਹਾਂ ਕਟਵਾ ਦੇਣੀਆਂ ਸਨ। ਕਾਲੂ ਮਰ ਗਿਆ ਹੈ। ਇਕ ਕੁੱਤਾ ਮਰ ਗਿਆ ਹੈ। ਨਹੀਂ ਨਹੀਂ, ਇਕ ਸੱਪ ਮਰ ਗਿਆ ਹੈ। ਸੱਪ ਮਾਰਨਾ ਤਾਂ ਮੇਰਾ ਸ਼ੁਗਲ ਰਿਹਾ ਹੈ, ਬਚਪਨ ਦਾ ਸ਼ੁਗਲ।

ਕਾਲੂ ਮਰ ਗਿਆ ਹੈ। ਐਨੀ ਬੇਹੋਸ਼ ਹੋ ਗਈ ਤੇ ਫਿਰ ਉਸ ਵੇਲੇ ਹੋਸ਼ ਵਿਚ ਆਈ ਜਦ ਉਸ ਨੂੰ ਬੇਹੋਸ਼ੀ ਦੀ ਕੋਈ ਵੀ ਗੱਲ ਯਾਦ ਨਹੀਂ ਸੀ। ਇਹ ਬੇਹੋਸ਼ੀ ਕਿਹੋ ਜਿਹੀ ਸੀ ? ਡਾਇਰ ਨੂੰ ਹੁਣ ਤਕ ਇਹ ਸਮਝ ਨਹੀਂ ਸੀ ਆਈ ਕਿ ਐਨੀ ਨੂੰ ਉਸ ਵੇਲੇ ਕਿਸ ਤਰ੍ਹਾਂ ਦੀ ਬੇਹੋਸ਼ੀ ਦਾ ਦੌਰਾ ਪਿਆ ਸੀ। ਓਹ ਬੇਹੋਸ਼ ਹੋ ਗਈ ਤੇ ਫਿਰ ਉਹ ਬਦਮਾਸ਼ ਉਸ ਨੂੰ ਲੈ ਗਏ। ਰਾਤ ਭਰ ਉਹ ਪਤਾ ਨਹੀਂ ਕਿਸ ਹਾਲਤ ਵਿਚ ਰਹੀ। ਤੇ ਫਿਰ ਜਿਸ ਵੇਲੇ ਉਸ ਨੇ ਐਨੀ ਨੂੰ ਜੰਗਲ ਵਿਚ ਪਿਆ ਵੇਖਿਆ, ਉਹ ਬੇਹੋਸ਼ ਸੀ। ਬੇਹੋਸ਼ੀ ? ਇਹ ਕਿਸ ਤਰ੍ਹਾਂ ਦੀ ਬੇਹੋਸ਼ੀ ਸੀ ? ਕਾਲੂ ਕਿਤੇ ਆਪ ਹੀ ਤਾਂ ... ਹੋ ਸਕਦਾ ਹੈ, ਕਾਲੂ ਆਪ ਹੀ ਬਦਮਾਸ਼ ਹੋਵੇ।

ਮਹੇਸਰ ਰਾਮ ਉਸਦਾ ਬੈਰਾ ਸੀ। ਉਸ ਨੂੰ ਇਕ ਹੋਰ ਬੈਰਾ ਯਾਦ ਆਉਂਦਾ ਹੈ। ਅਲ੍ਹਾ ਦਾਦ। ਮੁਸਲਮਾਨ ਸੀ, ਅਲ੍ਹਾ ਦਾ ਨਾਮ ਲੈਣ ਵਾਲਾ। ਈਮਾਨਦਾਰ ਤੇ ਵਫ਼ਾਦਾਰ। ਪੁਣਛ ਦਾ ਰਹਿਣ ਵਾਲਾ ਸੀ। ਵਿਚਾਰੇ ਨੂੰ ਹਲਕੇ ਕੁੱਤੇ ਨੇ ਵੱਢ ਲਿਆ। ਪਾਗਲ ਹੋ ਗਿਆ। ਇਕ ਰਾਤ ਨੂੰ ਜਦ ਡਾਇਰ ਘਰ ਆਇਆ ਤੇ ਬੈਰੇ ਨੂੰ ਆਵਾਜ਼ ਮਾਰੀ। ਉਹ ਨੱਸਿਆ ਹੋਇਆ ਆਇਆ ਤੇ ਉਸ ਨੇ ਡਾਇਰ ਨੂੰ ਚਕ ਮਾਰਨ ਦੀ ਕੋਸ਼ਿਸ਼

ਕੀਤੀ। ਪਹਿਲਾਂ ਤਾਂ ਉਸ ਨੇ ਸਮਝਿਆ ਕਿ ਅਲ੍ਹਾ ਦਾਦ ਨੇ ਸ਼ਾਇਦ ਅੱਜ ਗ਼ਲਤੀ ਨਾਲ ਸ਼ਰਾਬ ਪੀ ਲਈ ਹੈ। ਪਰ ਜਦ ਉਸ ਨੇ ਅਲ੍ਹਾ ਦਾਦ ਦੀਆਂ ਅੱਖਾਂ ਵਿਚ ਵਹਿਸ਼ਤ ਵੇਖੀ ਤਾਂ ਉਹ ਡਰ ਨਾਲ ਕੰਬ ਗਿਆ। ਉਸ ਨੇ ਇਸ ਤੋਂ ਪਹਿਲਾਂ ਵੀ ਕੁੱਤਿਆਂ ਦੇ ਵੱਢੇ ਹਏ ਪਾਗਲ ਆਦਮੀ ਵੇਖੇ ਹੋਏ ਸਨ ਇਸ ਲਈ ਉਹ ਸਮਝ ਗਿਆ। ਉਸ ਨੇ ਫੌਰਨ ਅਲਮਾਰੀ ਵਿਚੋਂ ਪਸਤੌਲ ਕੱਢਿਆ ਤੇ ਅਲ੍ਹਾ ਦਾਦ ਦੇ ਸਿਰ ਦਾ ਨਿਸ਼ਾਨਾ ਬੰਨ੍ਹ ਕੇ ਚਲਾ ਦਿੱਤਾ। ਅਲ੍ਹਾ ਦਾਦ ਉਸੇ ਵੇਲੇ ਤੜਫ ਕੇ ਮਰ ਗਿਆ।

ਉਹ ਫਿਰ ਪੂਰਬੀਏ ਵੱਲ ਵੇਖਦਾ ਹੈ। ਹੁਣ ਪੂਰਬੀਆ ਗਾਇਬ ਹੈ। ਪੂਰਬੀਏ ਦੀ ਥਾਂ ਉਥੇ ਅਲ੍ਹਾ ਦਾਦ ਖੜਾ ਹੈ। ਉਸੇ ਤਰ੍ਹਾਂ ਡਾਇਰ ਵੱਲ ਝਾਕ ਰਿਹਾ ਹੈ। ਡਾਇਰ ਹੋਰ ਵੀ ਵੱਧ ਡਰ ਜਾਂਦਾ ਹੈ। ਅਲ੍ਹਾ ਦਾਦ ਦੀ ਸ਼ਕਲ ਪੂਰਬੀਏ ਨਾਲੋਂ ਵੱਧ ਡਰਾਉਣੀ ਹੈ। ਉਹ ਹੈਰਾਨ ਹੈ ਕਿ ਅਲ੍ਹਾ ਦਾਦ ਕਿਥੇ ਆ ਗਿਆ। ਮਹੇਸਰ ਰਾਮ ਤਾਂ ਭਲਾ ਹੁਣ ਤਕ ਜੀਉਂਦਾ ਵੀ ਹੋ ਸਕਦਾ ਹੈ ਪਰ ਅਲ੍ਹਾ ਦਾਦ ਤਾਂ ਮਰ ਗਿਆ ਸੀ। ਉਸ ਨੂੰ ਡਾਇਰ ਨੇ ਆਪਣੇ ਪਸਤੌਲ ਨਾਲ ਮਾਰਿਆ ਸੀ। ਫਿਰ ਉਹ ਕਿਵੇਂ ਜੀਉਂਦਾ ਨਜ਼ਰ ਆ ਰਿਹਾ ਹੈ ? ਅਲ੍ਹਾ ਦਾਦ ਜੀਉਂਦਾ ਹੈ। ਇਹ ਕੀ ਹੋ ਰਿਹਾ ਹੈ ? ਇਹ ਕੀ ਤਮਾਸ਼ਾ ਹੈ। ਹੋ ਸਕਦਾ ਹੈ, ਅਲ੍ਹਾ ਦਾਦ ਦਾ ਭੂਤ ਹੋਵੇ। ਭੂਤ ਕੀ ਹੁੰਦਾ ਹੈ ? ਇਹ ਸਿਰਫ ਹਿੰਦੁਸਤਾਨੀ ਹੀ ਜਾਣਦੇ ਹਨ। ਉਸ ਦਾ ਭੂਤਾਂ ਵਿਚ ਕੋਈ ਵਿਸ਼ਵਾਸ ਨਹੀਂ।

ਅਲ੍ਹਾ ਦਾਦ ਉਸਦਾ ਬੈਰਾ ਸੀ। ਤੇ ਉਸ ਨੂੰ ਯਾਦ ਆਉਂਦਾ ਹੈ, ਇਕ ਖ਼ੁਦਾਦਾਦ ਵੀ ਸੀ। ਅਲ੍ਹਾ ਦਾਦ ਤੇ ਖ਼ੁਦਾਦਾਦ। ਇਕੋ ਮਤਲਬ ਹੈ। ਪਰ ਬੰਦੇ ਦੋ ਸਨ। ਖ਼ੁਦਾਦਾਦ ਮਲਾਹ ਸੀ। ਜਿਹਲਮ ਦਰਿਆ ਵਿਚ ਕਿਸ਼ਤੀ ਚਲਾਂਦਾ ਸੀ। ਐਨੀ ਤੇ ਡਾਇਰ ਉਸ ਦੀ ਕਿਸ਼ਤੀ ਵਿਚ ਕਈ ਵਾਰ ਦੂਰ ਤਕ ਸੈਰ ਕਰਨ ਗਏ ਸਨ। ਇਕ ਵਾਰ ਖ਼ੁਦਾਦਾਦ ਦੀ ਕਿਸ਼ਤੀ ਘੁੰਮਣ ਘੇਰ ਵਿਚ ਫਸ ਗਈ। ਡਾਇਰ ਨੂੰ ਤੇ ਖ਼ੁਦਾਦਾਦ ਨੂੰ ਤਰਨਾ ਆਉਂਦਾ ਸੀ ਪਰ ਐਨੀ ਨੂੰ ਤਰਨਾ ਨਹੀਂ ਸੀ ਆਉਂਦਾ। ਵਿਚਾਰੀ ਨੂੰ ਚੰਗੇ ਖਾਸੇ ਗੋਤੇ ਖਾਣੇ ਪਏ। ਖ਼ੁਦਾਦਾਦ ਨਾ ਹਿੰਮਤ ਕਰਦਾ ਤਾਂ ਐਨੀ ਨੇ ਡੁੱਬ ਜਾਣਾ ਸੀ। ਔਖਾ ਸੌਖਾ ਹੋ ਕੇ ਉਹ ਐਨੀ ਨੂੰ ਕੰਢੇ ਤੇ ਲੈ ਆਇਆ। ਐਨੀ ਉਸ ਖ਼ੁਦਾਦਾਦ ਤੇ ਬਹੁਤ ਮਿਹਰਬਾਨ ਹੋ ਗਈ। ਉਸ ਨੇ ਉਸ ਦੀ ਜਾਨ ਜੋ ਬਚਾਈ ਸੀ। ਖ਼ੁਦਾਦਾਦ ਨੂੰ ਕਹਿਣ ਲੱਗੀ : ਮੰਗ ਜੋ ਮੰਗਣਾ ਈ। ਖ਼ੁਦਾਦਾਦ ਨੇ ਸਿਰਫ ਏਨਾ ਕੁਝ ਮੰਗਿਆ : ਰੋਜ਼ ਇਕ ਵਾਰ ਮੈਨੂੰ ਦੀਦਾਰ ਦੇ ਜਾਇਆ ਕਰੋ। ਐਨੀ ਨੇ ਇਹ ਮਾਮੂਲੀ ਜਿਹੀ ਗੱਲ ਸਮਝੀ ਤੇ ਹੱਸ ਛੱਡਿਆ।

ਐਨੀ ਨੇ ਐਵੇਂ ਹੱਸ ਹੀ ਨਹੀਂ ਸੀ ਛੱਡਿਆ। ਸਗੋਂ ਉਹ ਰੋਜ਼ ਬਾਕਾਇਦਾ ਦਰਿਆ ਦੇ ਕੰਢੇ ਆਉਣ ਲੱਗੀ। ਬਸ ਆਉਂਦੀ ਤੇ ਖ਼ੁਦਾਦਾਦ ਨਾਲ ਦੋ ਤਿੰਨ ਗੱਲਾਂ ਕਰ ਕੇ ਹੱਸਦੀ ਹੋਈ ਚਲੀ ਜਾਂਦੀ। ਕਦੀ ਕਦੀ ਡਾਇਰ ਉਸ ਦੇ ਨਾਲ ਆਉਂਦਾ ਪਰ ਆਮ ਤੌਰ ਤੇ ਉਹ ਇਕੱਲੀ ਹੀ ਹੁੰਦੀ। ਡਾਇਰ ਨੂੰ ਹੁਣ ਹੌਲੀ ਹੌਲੀ ਇਹ ਗੱਲ ਬੁਰੀ ਲੱਗਣ ਲੱਗੀ। ਉਹ ਸੋਚਦਾ, ਖ਼ੁਦਾਦਾਦ ਨੂੰ ਅਕਲ ਤੋਂ ਕੰਮ ਲੈਣਾ ਚਾਹੀਦਾ ਹੈ, ਉਸ ਨੂੰ ਆਪ ਐਨੀ ਨੂੰ ਰੋਜ਼ ਆਉਣੋਂ ਰੋਕ ਦੇਣਾ ਚਾਹੀਦਾ ਹੈ। ਉਹ ਵਿਚਾਰੀ ਤਾਂ ਆਪਣਾ ਇਕਰਾਰ ਪੂਰਾ ਕਰਨ ਲਈ ਆਉਂਦੀ ਸੀ, ਸ਼ਰਮ ਤਾਂ ਖ਼ੁਦਾਦਾਦ ਨੂੰ

ਆਉਣੀ ਚਾਹੀਦੀ ਹੈ। ਇਹ ਠੀਕ ਹੈ ਕਿ ਉਸਨੇ ਐਨੀ ਦੀ ਜਾਨ ਬਚਾਈ ਸੀ, ਪਰ ਇੰਜ ਰੋਜ਼ ਉਸ ਨੂੰ ਦਰਿਆ ਦੇ ਕੰਢੇ ਤੇ ਬੁਲਾਣਾ ਜ਼ਿਆਦਤੀ ਸੀ।

ਇਕ ਦਿਨ ਡਾਇਰ ਨੇ ਗੁੱਸੇ ਵਿਚ ਖ਼ੁਦਾਦਾਦ ਨੂੰ ਕਿਹਾ : ਕੱਲ੍ਹ ਤੋਂ ਐਨੀ ਨਹੀਂ ਆਏਗੀ।

ਖ਼ੁਦਾਦਾਦ ਨੇ ਜਵਾਬ ਦਿੱਤਾ : ਨਾ ਆਏ।

ਡਾਇਰ ਨੇ ਕਿਹਾ : "ਤੂੰ ਉਸ ਨੂੰ ਅੱਜ ਕਹਿ ਦੇ ਕਿ ਉਸ ਨੂੰ ਕੱਲ੍ਹ ਆਉਣ ਦੀ ਕੋਈ ਲੋੜ ਨਹੀਂ।"

ਉਸ ਨੇ ਜਵਾਬ ਦਿੱਤਾ : ਮੈਂ ਕਿਉਂ ਆਖਾਂ ?

"ਤੈਨੂੰ ਆਖਣਾ ਪਏਗਾ।"

"ਮੈਂ ਨਹੀਂ ਆਖਾਂਗਾ।"

"ਨਹੀਂ ਆਖੇਂਗਾ ?"

"ਨਹੀਂ।"

"ਫਿਰ ਸੋਚ ਲੈ।"

"ਸੋਚ ਲਿਆ ਹੈ।"

ਡਾਇਰ ਨੇ ਆਵਾਜ਼ ਦਿੱਤੀ। ਛੇ ਸੱਤ ਫੌਜੀ ਸਿਪਾਹੀ ਆਏ ਤੇ ਉਨ੍ਹਾਂ ਨੇ ਖ਼ੁਦਾਦਾਦ ਨੂੰ ਚੁੱਕ ਕੇ ਦਰਿਆ ਵਿਚ ਸੁੱਟ ਦਿੱਤਾ। ਖ਼ੁਦਾਦਾਦ ਦੀ ਕਿਸ਼ਤੀ ਦਰਿਆ ਦੇ ਕੰਢੇ ਨਾਲ ਬੱਝੀ ਹੋਈ ਸੀ ਤੇ ਖ਼ੁਦਾਦਾਦ ਦਰਿਆ ਦੇ ਪਾਣੀ ਵਿਚ ਡੁੱਬਕੀਆਂ ਖਾ ਰਿਹਾ ਸੀ। ਡਾਇਰ ਦੂਰ ਖੜਾ ਤਮਾਸ਼ਾ ਵੇਖ ਰਿਹਾ ਸੀ।

ਅਗਲੇ ਦਿਨ ਜਦ ਐਨੀ ਖ਼ੁਦਾਦਾਦ ਨੂੰ ਮਿਲਣ ਆਈ ਤਾਂ ਉਥੇ ਖ਼ੁਦਾਦਾਦ ਨਹੀਂ ਸੀ। ਹੋਰ ਮਲਾਹਾਂ ਨੇ ਦੱਸਿਆ ਕਿ ਉਸ ਨੂੰ ਕੱਲ੍ਹ ਦਾ ਕਿਸੇ ਨੇ ਨਹੀਂ ਵੇਖਿਆ।

ਹੁਣ ਡਾਇਰ ਦੇ ਸਾਹਮਣੇ ਅਲ੍ਹਾ ਦਾਦ ਦੀ ਥਾਂ ਤੇ ਖ਼ੁਦਾਦਾਦ ਖੜਾ ਹੈ। ਉਸ ਨੂੰ ਲੱਗਾ ਕਿ ਇਹ ਵੀ ਉਸ ਦੀ ਨਜ਼ਰ ਦਾ ਧੋਖਾ ਹੈ। ਅੱਜ ਉਸ ਨੂੰ ਸਾਰੇ ਉਹੋ ਬੰਦੇ ਨਜ਼ਰ ਆ ਰਹੇ ਹਨ ਜੋ ਦਰਅਸਲ ਇਸ ਦੁਨੀਆ ਤੋਂ ਰੁਖ਼ਸਤ ਹੋ ਚੁੱਕੇ ਹਨ। ਖ਼ੁਦਾਦਾਦ ਵੀ ਜਿਹਲਮ ਦਰਿਆ ਦੇ ਹਵਾਲੇ ਹੋ ਗਿਆ ਸੀ। ਉਸ ਨੂੰ ਡੁੱਬਦੇ ਨੂੰ ਉਸ ਨੇ ਵੇਖਿਆ ਸੀ। ਉਹ ਕਿਵੇਂ ਹੁਣ ਜੀਉਂਦਾ ਹੋ ਸਕਦਾ ਹੈ। ਇਹ ਕਿਸ ਤਰ੍ਹਾਂ ਦਾ ਬੰਦਾ ਹੈ। ਕਦੀ ਇਹ ਮਹੇਸਰ ਰਾਮ ਬਣ ਜਾਂਦਾ ਹੈ, ਕਦੀ ਅਲ੍ਹਾ ਦਾਦ ਤੇ ਕਦੀ ਖ਼ੁਦਾਦਾਦ। ਬੰਦਾ ਕਿਥੇ ਹੈ, ਐਵੇਂ ਨਜ਼ਰ ਦਾ ਧੋਖਾ ਹੈ।

ਮਹੇਸਰ ਰਾਮ ਪੂਰਬੀਆ। ਉਸ ਦਾ ਪੁੱਤਰ ਕਾਲੂ। ਇਹ ਜਾਂਗਲੀ ਲੋਕ। ਪਾਗਲ ਅਲ੍ਹਾ ਦਾਦ। ਖ਼ੁਦਾਦਾਦ ਮਲਾਹ। ਜਿਹਲਮ ਦਰਿਆ। ਇਹ ਸਭ ਕੁਝ ਉਸ ਦੀਆਂ ਅੱਖਾਂ ਸਾਹਮਣੇ ਘੁੰਮ ਰਿਹਾ ਹੈ। ਤੇ ਉਹ ਬੁੜਬੁੜਾ ਰਿਹਾ ਹੈ : ਇਹ ਸਾਰੇ ਹਿੰਦੁਸਤਾਨੀ ਹਨ। ਇਹ ਸਾਰੇ ਮੇਰੇ ਦੁਸ਼ਮਣ ਹਨ। ਇਹ ਸਾਰੇ ਮੈਨੂੰ ਮਾਰਨ ਤੇ ਤੁਲੇ ਹੋਏ ਹਨ। ਪਰ ਮੈਂ ਇਨ੍ਹਾਂ ਕੋਲੋਂ ਨਹੀ ਮਰਨਾ। ਇਹ ਮੈਨੂੰ ਨਹੀਂ ਮਾਰ ਸਕਦੇ। ਮੈਂ ਇਨ੍ਹਾਂ ਸਾਰਿਆਂ ਨੂੰ ਮਾਰ ਕੇ ਮਰਾਂਗਾ। ਇਹ ਹਿੰਦੁਸਤਾਨੀ ਮਰ ਜਾਣਗੇ। ਸਾਰਾ ਹਿੰਦੁਸਤਾਨ ਖ਼ਤਮ ਹੋ ਜਾਏਗਾ। ਤਬਾਹ ਹੋ ਜਾਏਗਾ। ਸਾਰੇ ਹਿੰਦੁਸਤਾਨ ਨੂੰ ਅੱਗ ਲੱਗ ਜਾਏਗੀ।

ਖ਼ੁਦਾਦਾਦ ਵਰਗਾ ਹੀ ਇਕ ਹੋਰ ਹਿੰਦੁਸਤਾਨੀ ਸੀ—ਪ੍ਰਭਾ ਸ਼ੰਕਰ। ਇਹ ਜਨਾਬ ਰਾਵਲਪਿੰਡੀ ਦੇ ਚੰਗੇ ਤਕੜੇ ਬਿਉਪਾਰੀ ਸਨ ਤੇ ਹੁਣ ਖ਼ੁਦਾਦਾਦ ਦੀ ਥਾਂ ਡਾਇਰ ਨੂੰ ਪ੍ਰਭਾ ਸ਼ੰਕਰ ਦੀ ਸੂਰਤ ਦਿੱਸਣ ਲੱਗਦੀ ਹੈ। ਪ੍ਰਭਾ ਸ਼ੰਕਰ ਨੂੰ ਕਦੀ ਕਦੀ ਕਲੱਬ ਵਿਚ ਆਉਣ ਦੀ ਵੀ ਆਗਿਆ ਸੀ। ਸਾਰੇ ਅੰਗਰੇਜ਼ ਅਫ਼ਸਰਾਂ ਨਾਲ ਉਸ ਦੀ ਜਾਣ ਪਛਾਣ ਸੀ। ਸਭ ਦਾ ਖ਼ਿਆਲ ਸੀ ਕਿ ਉਹ ਇਕ ਸਭਯ ਤੇ ਪੜ੍ਹਿਆ ਲਿਖਿਆ ਨੌਜਵਾਨ ਹੈ। ਇਕ ਵਾਰ ਕਲੱਬ ਵਿਚ ਇਕ ਪਾਰਟੀ ਹੋ ਰਹੀ ਸੀ। ਬਿਜਲੀ ਦੇ ਬਲਬ ਜਗਮਗਾ ਰਹੇ ਸਨ। ਨਾਚ ਹੋ ਰਿਹਾ ਸੀ। ਵਿਸਕੀ ਦਾ ਦੌਰ ਚਲ ਰਿਹਾ ਸੀ। ਹਰ ਪਾਸੇ ਰੰਗੀਨੀ ਹੀ ਰੰਗੀਨੀ ਸੀ। ਇਕਦਮ ਬਿਜਲੀ ਫੇਲ੍ਹ ਹੋ ਗਈ। ਹਰ ਪਾਸੇ ਹਨੇਰਾ ਹੀ ਹਨੇਰਾ ਹੋ ਗਿਆ। ਦਿੱਸਣਾ ਬੰਦ ਹੋ ਗਿਆ।

ਸਭ ਘਬਰਾ ਗਏ। ਇਕ ਦੂਜੇ ਨੂੰ ਆਵਾਜ਼ਾਂ ਮਾਰਨ ਲੱਗੇ। ਇਸ ਹਨੇਰੇ ਤੋਂ ਫਾਇਦਾ ਉਠਾਣ ਲਈ ਪ੍ਰਭਾ ਸ਼ੰਕਰ ਨੇ ਐਨੀ ਦਾ ਹੱਥ ਫੜ ਲਿਆ। ਪਹਿਲਾਂ ਤਾਂ ਐਨੀ ਨੇ ਉਹ ਹੱਥ ਉਸ ਦਾ ਹੀ ਸਮਝਿਆ ਪਰ ਫਿਰ ਉਸ ਨੂੰ ਸ਼ੱਕ ਹੋ ਗਿਆ। ਉਹ ਕੁਝ ਨਾ ਬੋਲੀ। ਉਡੀਕਣ ਲੱਗੀ ਕਿ ਚਾਨਣਾ ਹੋਵੇ ਤੇ ਉਹ ਪ੍ਰਭਾ ਸ਼ੰਕਰ ਦੀ ਖ਼ਬਰ ਲਏ। ਇਕਦਮ ਚਾਨਣ ਹੋ ਗਿਆ। ਪ੍ਰਭਾ ਸ਼ੰਕਰ ਨੱਸ ਕੇ ਪਿੱਛੇ ਹਟਿਆ। ਡਾਇਰ ਨੂੰ ਉਸ ਦੇ ਇਸ ਤਰ੍ਹਾਂ ਪਰ੍ਹਾਂ ਹਟਣ ਤੋਂ ਸ਼ੱਕ ਹੋਇਆ। ਪਰ ਉਸ ਨੂੰ ਸਿਰਫ ਸ਼ੱਕ ਹੀ ਹੋਇਆ। ਉਸ ਨੇ ਐਨੀ ਨੂੰ ਕੋਲ ਬੁਲਾ ਕੇ ਪੁੱਛਿਆ। ਐਨੀ ਨੇ ਪ੍ਰਭਾ ਸ਼ੰਕਰ ਦੀ ਹਰਕਤ ਬਾਰੇ ਸਭ ਕੁਝ ਦੱਸ ਦਿੱਤਾ। ਡਾਇਰ ਬਾਹਰ ਗਿਆ ਤੇ ਇਕ ਹੰਟਰ ਚੁੱਕ ਕੇ ਲਿਆਇਆ। ਕਲੱਬ ਵਿਚ ਸਾਰਿਆਂ ਦੇ ਸਾਹਮਣੇ ਉਸ ਨੇ ਹੰਟਰ ਨਾਲ ਪ੍ਰਭਾ ਸ਼ੰਕਰ ਨੂੰ ਉਹ ਮਾਰਿਆ, ਉਹ ਮਾਰਿਆ ਕਿ ਉਸ ਦੀ ਹੋਸ਼ ਭੁੱਲ ਗਈ। ਉਹ ਬੜੇ ਤਰਲੇ ਕਰਦਾ ਰਿਹਾ ਪਰ ਉਸ ਦੀ ਇਕ ਨਾ ਸੁਣੀ ਗਈ। ਮਾਰ ਮਾਰ ਕੇ ਉਸ ਨੂੰ ਕਲੱਬ ਵਿਚੋਂ ਕੱਢ ਦਿੱਤਾ ਗਿਆ।

ਪ੍ਰਭਾ ਸ਼ੰਕਰ ਇਸ ਬੇਇੱਜ਼ਤੀ ਨੂੰ ਚੁੱਪ ਕਰਕੇ ਸਹਾਰਨ ਵਾਲਾ ਨਹੀਂ ਸੀ। ਉਸ ਨੇ ਕੋਰਟ ਵਿਚ ਡਾਇਰ ਦੇ ਖ਼ਿਲਾਫ਼ ਮੁਕੱਦਮਾ ਕੀਤਾ। ਮੁਕੱਦਮੇ ਵਿਚ ਬਣਿਆ ਤਾਂ ਕੁਝ ਨਾ, ਪਰ ਡਾਇਰ ਨੂੰ ਖਾਸਾ ਪਰੇਸ਼ਾਨ ਹੋਣਾ ਪਿਆ।

ਇਕ ਦਿਨ ਜਦ ਡਾਇਰ ਮਰੀ ਰੋਡ ਤੇ ਘੋੜ-ਸਵਾਰੀ ਕਰ ਰਿਹਾ ਸੀ, ਅਚਾਨਕ ਕੋਈ ਪਿਛੋਂ ਘੋੜ-ਸਵਾਰ ਆਇਆ ਤੇ ਉਸ ਨੂੰ ਘੋੜੇ ਤੋਂ ਧੱਕਾ ਦੇ ਕੇ ਆਪ ਘੋੜੇ ਸਮੇਤ ਨੱਸ ਗਿਆ। ਡਾਇਰ ਪਾਸੋਂ ਉਸ ਦੀ ਸ਼ਕਲ ਨਾ ਪਛਾਣੀ ਗਈ। ਡਾਇਰ ਨੂੰ ਕਾਫੀ ਸੱਟਾਂ ਲੱਗੀਆਂ ਤੇ ਦਸ ਪੰਦਰਾਂ ਦਿਨ ਹਸਪਤਾਲ ਵਿਚ ਰਹਿਣਾ ਪਿਆ। ਡਾਇਰ ਨੂੰ ਪੂਰਾ ਯਕੀਨ ਸੀ ਕਿ ਉਸ ਨੂੰ ਘੋੜੇ ਤੋਂ ਡੇਗਣ ਵਾਲਾ ਪ੍ਰਭਾ ਸ਼ੰਕਰ ਜਾਂ ਉਸੇ ਦਾ ਕੋਈ ਆਦਮੀ ਸੀ।

ਐਨੀ ਨੇ ਕਲੱਬ ਵਿਚ ਤਾਂ ਝੱਟ ਪ੍ਰਭਾ ਸ਼ੰਕਰ ਦਾ ਨਾਂ ਲੈ ਲਿਆ ਸੀ ਪਰ ਬਾਅਦ ਵਿਚ ਉਸ ਨੂੰ ਪਤਾ ਲੱਗਾ ਸੀ ਕਿ ਹਨੇਰੇ ਵਿਚ ਉਸਦਾ ਹੱਥ ਫੜਨ ਵਾਲਾ ਅਸਲ ਵਿਚ ਪ੍ਰਭਾ ਸ਼ੰਕਰ ਨਹੀਂ ਸੀ, ਇਕ ਅੰਗਰੇਜ਼ ਅਫਸਰ ਮਾਰਟਨ ਸੀ। ਉਸ ਨੂੰ ਇਹ ਜਾਣ ਕੇ ਬੜਾ ਅਫ਼ਸੋਸ ਹੋਇਆ।

ਇਕ ਵਾਰ ਡਾਇਰ ਆਪਣੇ ਇਕ ਅਫਸਰ ਦੇ ਸੱਦੇ ਤੇ ਰਾਤ ਦਾ ਖਾਣਾ ਖਾਣ

ਲਈ ਉਸ ਦੇ ਘਰ ਗਿਆ। ਰਾਤ ਦੇ ਸਿਰਫ ਨੌਂ ਵੱਜੇ ਸਨ। ਉਹ ਅਫਸਰ ਦੇ ਘਰ ਦਾਖ਼ਲ ਹੋਇਆ। ਰਾਬਰਟਸ ਉਸ ਦੇ ਅਫਸਰ ਦਾ ਨਾਂ ਸੀ। ਰਾਬਰਟਸ ਦੀ ਵੱਡੀ ਸਾਰੀ ਕੋਠੀ ਸੀ ਤੇ ਉਸ ਵਿਚ ਇਕ ਖ਼ੂਬਸੂਰਤ ਬਗੀਚਾ ਸੀ। ਡਾਇਰ ਨੂੰ ਉਹ ਬਗੀਚਾ ਬੜਾ ਪਸੰਦ ਸੀ। ਕਦੀ ਕਦੀ ਵਕਤ ਕੱਢ ਕੇ ਉਹ ਕਈ ਕਈ ਘੰਟੇ ਇਸ ਬਗੀਚੇ ਵਿਚ ਬੈਠਾ ਸੋਚਦਾ ਰਹਿੰਦਾ ਸੀ। ਬਗੀਚੇ ਵਿਚ ਬੈਠ ਕੇ ਸੋਚੀ ਹੋਈ ਗੱਲ ਜ਼ਰੂਰ ਵਜ਼ਨਦਾਰ ਹੁੰਦੀ ਹੈ, ਉਸ ਦਾ ਵਿਸ਼ਵਾਸ ਸੀ। ਉਸ ਦਿਨ ਰਾਤ ਦੇ ਨੌਂ ਵਜੇ ਉਹ ਬਗੀਚੇ ਵਿਚ ਵੜਿਆ ਤਾਂ ਉਸ ਨੇ ਵੇਖਿਆ, ਇਕ ਹਿੰਦੁਸਤਾਨੀ ਰਾਬਰਟਸ ਦੀ ਕੁੜੀ ਨਾਲ ਗੱਲਾਂ ਕਰ ਰਿਹਾ ਸੀ। ਕੁਝ ਬੂਟਿਆਂ ਦਾ ਓਹਲਾ ਹੋਣ ਕਰਕੇ ਉਨ੍ਹਾਂ ਨੇ ਡਾਇਰ ਨੂੰ ਨਹੀਂ ਵੇਖਿਆ ਸੀ। ਡਾਇਰ ਉਨ੍ਹਾਂ ਦੀਆਂ ਗੱਲਾਂ ਸੁਣ ਸਕਦਾ ਸੀ। ਕੁੜੀ ਆਪਣੇ ਹਿੰਦੁਸਤਾਨੀ ਪ੍ਰੇਮੀ ਨੂੰ ਕਹਿ ਰਹੀ ਸੀ : ਮੈਨੂੰ ਅੰਗਰੇਜ਼ਾਂ ਨਾਲ ਵੀ ਏਨੀ ਨਫ਼ਰਤ ਨਹੀਂ ਪਰ ਉਹ ਵਿਚਕਾਰਲੇ ਐਂਗਲੋ ਇੰਡੀਅਨ ਤਾਂ ਮੈਨੂੰ ਜ਼ਹਿਰ ਵਰਗੇ ਲੱਗਦੇ ਹਨ। ਇਹ ਉਂਜ ਵੀ ਜ਼ਹਿਰੀਲੇ ਹਨ। ਸਾਡੀ ਕਲੱਬ ਵਿਚ ਜਿੰਨੇ ਵੀ ਐਂਗਲੋ ਇੰਡੀਅਨ ਆਉਂਦੇ ਹਨ, ਨਿਰੇ ਪੱਥਰ ਹਨ, ਉਨ੍ਹਾਂ ਵਿਚ ਇਨਸਾਨਾਂ ਵਾਲੀ ਕੋਈ ਵੀ ਸਿਫਤ ਨਹੀਂ। ਤੂੰ ਮੈਨੂੰ ਪਤਾ ਈ, ਕਿਉਂ ਚੰਗਾ ਲਗਦਾ ਏਂ ? ਨਹੀਂ ਪਤਾ ? ਤੂੰ ਹਿੰਦੁਸਤਾਨੀ ਏਂ। ਹਿੰਦੁਸਤਾਨੀ ਵਿਚੋਂ ਵੀ ਤੂੰ ਪੰਜਾਬੀ ਏਂ। ਤੇ ਫਿਰ ਪੰਜਾਬੀਆਂ ਵਿਚੋਂ ਵੀ ਪਠਾਣ। ਤੂੰ ਬੁਜ਼ਦਿਲ ਨਹੀਂ। ਕਿੰਨੀ ਜੁਰੱਅਤ ਨਾਲ ਤੂੰ ਮੈਨੂੰ ਮਿਲਣ ਆਉਂਦਾ ਏਂ। ਇਥੇ ਮੇਰੇ ਘਰ ਵਿਚ ਤੇਰਾ ਮਿਲਣ ਆਉਣਾ ਕਿੰਨੀ ਦਲੇਰੀ ਹੈ। ਮੈਂ ਤੇਰੀ ਇਸ ਦਲੇਰੀ ਤੇ ਹੀ ਮਰਦੀ ਹਾਂ। ਹੁਣ ਤੂੰ ਆਖ਼ਰੀ ਦਲੇਰੀ ਵੀ ਕਰ ਲੈ।

ਕੁੜੀ ਦੀਆਂ ਗੱਲਾਂ ਸੁਣ ਕੇ ਡਾਇਰ ਨੂੰ ਗੁੱਸਾ ਆ ਰਿਹਾ ਸੀ। ਉਸ ਨੇ ਅੰਗਰੇਜ਼ਾਂ ਨੂੰ ਬੁਰਾ ਕਿਹਾ ਸੀ। ਐਂਗਲੋਂ ਇੰਡੀਅਨਾਂ ਨੂੰ ਸਖ਼ਤ ਨਿੰਦਿਆ ਸੀ। ਉਸ ਨੂੰ ਸਿਰਫ ਹਿੰਦੁਸਤਾਨੀ ਪਸੰਦ ਹਨ। ਉਹ ਵੀ ਪੰਜਾਬੀ। ਤੇ ਉਹ ਵੀ ਪਠਾਣ। ਪਠਾਣ ਜਿੰਨ੍ਹਾਂ ਨੇ ਕਈ ਅੰਗਰੇਜ਼ਾਂ ਨੂੰ, ਕਈ ਐਂਗਲੋ ਇੰਡੀਅਨਾਂ ਨੂੰ, ਕਈ ਈਸਾਈਆਂ ਨੂੰ ਮੌਤ ਦੇ ਘਾਟ ਉਤਾਰਿਆ ਸੀ। ਸਟੀਫਨਜ਼ ਨੂੰ ਰੇਲਵੇ ਸਟੇਸ਼ਨ ਤੇ ਇਕ ਪਠਾਣ ਨੇ ਹੀ ਮਾਰਿਆ ਸੀ। ਕਰਨਲ ਮਰਚੈਂਟ ਨੂੰ ਵੀ ਪਠਾਣ ਨੇ ਹੀ ਮਾਰਿਆ ਸੀ। ਉਸ ਨੇ ਉਸ ਦੀਆਂ ਬਾਹਾਂ ਵਿਚ ਜਾਨ ਦਿੱਤੀ ਸੀ। ਤੇ ਇਸੇ ਤਰ੍ਹਾਂ ਕੈਪਟਨ ਮਾਈਕਲ ਤੇ ਕੈਪਟਨ ਡੇਵਿਡ। ਇਹ ਜ਼ਾਲਮ ਪਠਾਣ। ਤੇ ਹੁਣ ਇਕ ਪਠਾਣ ਰਾਬਰਟਸ ਦਾ ਖ਼ਾਨਦਾਨ ਤਬਾਹ ਕਰ ਰਿਹਾ ਸੀ। ਉਸ ਦੀ ਕੁੜੀ ਨੂੰ ਨਸਾਣ ਦੇ ਪ੍ਰੋਗਰਾਮ ਬਣਾ ਰਿਹਾ ਸੀ। ਪਠਾਣ ਦੀ ਦਲੇਰੀ ਤੇ ਉਹ ਕੁੜੀ ਮਰਦੀ ਸੀ। ਬੇਵਕੂਫ ਨਾ ਹੋਵੇ ਤੇ। ਡਾਇਰ ਗੁੱਸੇ ਨਾਲ ਲਾਲ ਪੀਲਾ ਹੋ ਰਿਹਾ ਸੀ। ਉਹ ਉਥੋਂ ਚਲ ਪਿਆ ਤੇ ਅੰਦਰ ਪਹੁੰਚ ਗਿਆ।

ਪਰਸੋਂ ਉਨ੍ਹਾਂ ਨੇ ਨੱਸ ਜਾਣ ਦੀ ਸਲਾਹ ਕੀਤੀ ਸੀ। ਡਾਇਰ ਨੇ ਅਗਲੇ ਦਿਨ ਕੁਝ ਖ਼ੁਸ਼ਾਮਦੀ ਫੌਜੀ ਇਕੱਠੇ ਕੀਤੇ। ਇਹ ਲਗਭਗ ਸਾਰੇ ਹੀ ਸਿੱਖ ਫੌਜੀ ਸਨ। ਪਹਿਲਾਂ ਉਸ ਨੇ ਉਨ੍ਹਾਂ ਨੂੰ ਹਿੰਦੁਸਤਾਨੀ ਇਤਿਹਾਸ ਵਿਚੋਂ ਪਠਾਣਾਂ ਤੇ ਸਿੱਖਾਂ ਦੀਆਂ ਦੁਸ਼ਮਣੀਆਂ ਦੀਆਂ ਕਹਾਣੀਆਂ ਸੁਣਾਈਆਂ। ਫਿਰ ਉਸ ਪਠਾਣ ਬਾਰੇ ਗੱਲਾਂ ਕੀਤੀਆਂ ਜੋ ਉਸ ਨੇ ਕੱਲ੍ਹ ਕੁੜੀ ਨਾਲ ਵੇਖਿਆ ਸੀ। ਉਸ ਨੇ ਪਤਾ ਲਗਾ ਲਿਆ ਸੀ ਕਿ

ਉਹ ਪਠਾਣ ਕੌਣ ਹੈ। ਸਿੱਖਾਂ ਨੂੰ ਦੱਸਿਆ ਕਿ ਉਹ ਪਠਾਣ ਸਿੱਖ ਧਰਮ ਦੇ ਵਿਰੁੱਧ ਪ੍ਰਚਾਰ ਕਰਦਾ ਸੀ। ਬਸ ਫਿਰ ਕੀ ਸੀ। ਸਿੱਖ ਗੁੱਸੇ ਵਿਚ ਆ ਗਏ। ਉਹ ਅਗਲੀ ਰਾਤ ਨੂੰ ਰਾਬਰਟਸ ਦੇ ਘਰ ਦੇ ਨੇੜੇ ਖੜੇ ਹੋ ਗਏ। ਪਠਾਣ ਜਦੋਂ ਆਇਆ, ਉਨ੍ਹਾਂ ਨੇ ਘੇਰ ਲਿਆ। ਕਿਸੇ ਨੇ ਲਾਠੀ ਮਾਰੀ, ਕਿਸੇ ਨੇ ਕੁਝ ਹੋਰ। ਵਿਚਾਰਾ ਪਠਾਣ ਉਥੇ ਹੀ ਬੇਹੋਸ਼ ਹੋ ਗਿਆ। ਸਿੱਖ ਫੌਜੀ ਨੱਸ ਗਏ। ਅਗਲੇ ਦਿਨ ਡਾਇਰ ਨੇ ਰਾਬਰਟਸ ਨੂੰ ਸਾਰੀ ਗੱਲ ਦੱਸੀ ਤੇ ਉਹ ਬਹੁਤ ਖੁਸ਼ ਹੋਇਆ। ਵਿਚਾਰੀ ਰਾਬਰਟਸ ਦੀ ਕੁੜੀ ਰਾਤ ਭਰ ਆਪਣੇ ਮਹਿਬੂਬ ਨੂੰ ਉਡੀਕਦੀ ਰਹੀ।

ਦੋ ਪਠਾਣ ਇਕ ਦੂਜੇ ਨਾਲ ਪਸ਼ਤੋ ਵਿਚ ਗੱਲਾਂ ਕਰਦੇ ਹੋਏ ਲੰਘ ਰਹੇ ਹਨ। ਉਹ ਐਵੇਂ ਸਰਸਰੀ ਜਹੀ ਨਜ਼ਰ ਨਾਲ ਡਾਇਰ ਦੀ ਕਾਰ ਵੱਲ ਵੇਖਦੇ ਹਨ। ਉਨ੍ਹਾਂ ਨੂੰ ਕੁਝ ਪਤਾ ਨਹੀਂ ਕਿ ਇਹ ਕਾਹਦਾ ਜਲੂਸ ਹੈ। ਕਿਸ ਮੰਤਵ ਲਈ ਕਿਥੇ ਜਾ ਰਿਹਾ ਹੈ। ਉਹ ਹੈਰਾਨੀ ਨਾਲ ਵੇਖਦੇ ਜ਼ਰੂਰ ਹਨ ਤੇ ਫਿਰ ਅੱਗੇ ਲੰਘ ਜਾਂਦੇ ਹਨ। ਡਾਇਰ ਸੋਚਦਾ ਹੈ, ਇਹ ਕਿੰਨੇ ਸ਼ਰੀਫ਼ ਪਠਾਣ ਲੱਗਦੇ ਹਨ। ਪਠਾਣ ਤੇ ਸ਼ਰਾਫ਼ਤ। ਇਨ੍ਹਾਂ ਦਾ ਘੱਟ ਹੀ ਮੇਲ ਹੁੰਦਾ ਹੈ। ਪਿਸ਼ਾਵਰ ਵਿਚ ਕਈ ਪਠਾਣ ਉਸ ਨੇ ਦੋਸਤ ਬਣਾਏ ਸਨ। ਉਨ੍ਹਾਂ ਦੀਆਂ ਮਹਿਫਲਾਂ ਵਿਚ ਵੀ ਉਹ ਕਈ ਵਾਰ ਗਿਆ ਸੀ। ਉਹ ਥੋੜ੍ਹੀ ਥੋੜ੍ਹੀ ਪਸ਼ਤੋ ਵੀ ਸਿਖ ਗਿਆ ਸੀ। ਪਰ ਉਹ ਇਹ ਜਾਣਦਾ ਹੈ ਕਿ ਇਹ ਪਠਾਣ ਮੌਕਾ ਮਿਲਣ ਤੇ ਜ਼ਰੂਰ ਨੁਕਸਾਨ ਪੁਚਾਂਦੇ ਹਨ। ਇਹ ਅੰਗਰੇਜ਼ਾਂ ਦੇ ਕਦੀ ਵੀ ਦੋਸਤ ਨਹੀਂ ਬਣ ਸਕਦੇ। ਇਹ ਪਠਾਣ ਹਿੰਦੁਸਤਾਨੀ ਪਹਿਲਾਂ ਹਨ, ਫਿਰ ਕੁਝ ਹੋਰ ਹਨ।

ਰਾਮ ਕੌਰ ਮੁੜ ਮੁੜ ਬਾਹਰ ਵੱਲ ਵੇਖਦੀ ਹੈ। ਉਸ ਦਾ ਘਰ ਵਾਲਾ ਨਹੀਂ ਆਇਆ। ਬੱਚੇ ਬਾਹਰ ਖੇਡ ਰਹੇ ਹਨ। ਉਸ ਦੀ ਵਾਜ ਨਹੀਂ ਸੁਣ ਰਹੇ। ਫਿਰ ਵਾਜ ਮਾਰਦੀ ਹੈ। ਆਪ ਨਿੱਕੇ ਬੱਚੇ ਨੂੰ ਕੁੱਛੜ ਲੈ ਕੇ ਬਾਹਰ ਨਿਕਲਦੀ ਹੈ। ਵੱਡੇ ਬੱਚਿਆਂ ਨੂੰ ਡਾਂਟਦੀ ਹੈ। ਉਨ੍ਹਾਂ ਨੂੰ ਅੰਦਰ ਲੈ ਆਉਂਦੀ ਹੈ।

ਹੁਣ ਬੱਚੇ ਘਰ ਦੇ ਅੰਦਰ ਹਨ। ਦਾਲ ਚੁੱਲ੍ਹੇ ਤੇ ਚੜ੍ਹ ਰਹੀ ਹੈ। ਨਿੱਕਾ ਬੱਚਾ ਸੌਂ ਰਿਹਾ ਹੈ। ਆਟਾ ਗੁੰਨ੍ਹਿਆ ਜਾ ਚੁੱਕਾ ਹੈ। ਰਾਮ ਕੌਰ ਨੂੰ ਤਸੱਲੀ ਹੈ। ਉਹ ਪੀੜ੍ਹੀ ਤੇ ਬਹਿ ਜਾਂਦੀ ਹੈ। ਬੱਚਿਆਂ ਨੂੰ ਪੜ੍ਹਨ ਲਈ ਕਹਿੰਦੀ ਹੈ। ਉਹ ਕਿਤਾਬਾਂ ਕਾਪੀਆਂ ਲੱਭਣ ਵਿਚ ਰੁੱਝ ਜਾਂਦੇ ਹਨ। ਰਾਮ ਕੌਰ ਪੀੜ੍ਹੀ ਤੇ ਬੈਠ ਕੇ ਪਾਠ ਕਰਨ ਲੱਗ ਪੈਂਦੀ ਹੈ। ਉਹ ਪਾਠ ਕਰ ਰਹੀ ਹੈ। ਪਰ ਉਸ ਦਾ ਘਰ ਵਾਲਾ ਅਜੇ ਨਹੀਂ ਆਇਆ। ਪਤਾ ਨਹੀਂ ਕਿਥੇ ਚਲਾ ਗਿਆ ਹੈ। ਏਨੀ ਦੇਰ ਅੱਗੇ ਕਦੀ ਬਾਜ਼ਾਰ ਵਿਚ ਨਹੀਂ ਸੀ ਲਾਂਦਾ। ਨਾ ਹੀ ਦੋਸਤਾਂ ਨਾਲ ਗੱਪਾਂ ਮਾਰਨ ਵਿਚ ਏਨਾ ਵਕਤ ਜ਼ਾਇਆ ਕਰਦਾ ਸੀ। ਪਰ ਅੱਜ ਉਸ ਨੇ ਕਾਫ਼ੀ ਦੇਰ ਲਾ ਦਿੱਤੀ ਹੈ। ਪਾਠ ਕਰਦੀ ਕਰਦੀ ਵੀ ਉਹ ਮੁੜ ਮੁੜ ਬਾਹਰਲੇ ਦਰਵਾਜ਼ੇ ਵੱਲ ਵੇਖ ਰਹੀ ਹੈ।

ਮਜੀਠ ਮੰਡੀ ਦੇ ਬਾਜ਼ਾਰ ਵਿਚ ਮੀਊਂਸਪਲ ਕਮੇਟੀ ਦਾ ਨਲਕਾ ਚਲ ਰਿਹਾ ਹੈ। ਪਾਣੀ ਵਗਦਾ ਜਾ ਰਿਹਾ ਹੈ। ਨਲਕਾ ਕਿਸੇ ਕੋਲੋਂ ਬੰਦ ਨਹੀਂ ਹੋ ਰਿਹਾ। ਸੜਕ ਤੇ ਪਾਣੀ ਹੀ ਪਾਣੀ ਹੋ ਗਿਆ ਹੈ। ਲੰਘਣਾ ਮੁਸ਼ਕਲ ਹੋ ਗਿਆ ਹੈ। ਇਉਂ ਲਗਦਾ ਹੈ, ਜੇ ਕੁਝ ਦੇਰ ਹੋਰ ਨਲਕਾ ਬੰਦ ਨਾ ਹੋਇਆ ਤਾਂ ਇਥੇ ਦਰਿਆ ਬਣ

ਜਾਏਗਾ। ਗੋਡੇ ਗੋਡੇ ਪਾਣੀ ਹੋ ਜਾਏਗਾ। ਹੋ ਸਕਦਾ ਹੈ, ਹੋਰ ਵੀ ਵੱਧ ਜਾਏ। ਬਹੁਤ ਸਾਰੇ ਲੋਕ ਨਲਕਾ ਬੰਦ ਕਰਨ ਦੀ ਕੋਸ਼ਿਸ਼ ਕਰ ਰਹੇ ਹਨ। ਪਰ ਨਲਕਾ ਹੈ ਕਿ ਬੰਦ ਹੀ ਨਹੀਂ ਹੁੰਦਾ। ਨਲਕਾ ਬੰਦ ਨਹੀਂ ਹੋਏਗਾ। ਚਲਦਾ ਜਾਏਗਾ, ਚਲਦਾ ਜਾਏਗਾ। ਹਾਲਾਂ ਤੱਕ ਮੀਊਂਸਪਲ ਕਮੇਟੀ ਵਾਲਿਆਂ ਨੇ ਇਸ ਨੂੰ ਬੰਦ ਕਰਨ ਦਾ ਕੋਈ ਬੰਦੋਬਸਤ ਨਹੀਂ ਕੀਤਾ।

ਇਕ ਬਾਣੀਏ ਦਾ ਪੁੱਤਰ ਨਾਥੂ ਕਨ੍ਹਈਆਂ ਦੇ ਕੱਟੜੇ ਦੇ ਸ਼ਰਾਬਖਾਨੇ ਤੋਂ ਸ਼ਰਾਬ ਪੀ ਕੇ ਆ ਰਿਹਾ ਹੈ। ਪਾਣੀ ਨੂੰ ਵੇਖ ਕੇ ਕਹਿੰਦਾ ਹੈ : ਮੈਂ ਤਾਂ ਘਰ ਚਲਿਆ ਸਾਂ। ਇਹ ਕਿੱਥੇ ਆ ਗਿਆ ਹਾਂ ? ਇਹ ਪਾਣੀ ਏ ਕਿ ਸ਼ਰਾਬ ? ਮੇਰਾ ਖ਼ਿਆਲ ਹੈ ਕਿ ਇਹ ਸ਼ਰਾਬ ਹੈ। ਇਹ ਰਸ਼ੀਦ ਖ਼ਾਨ ਬੜਾ ਚਾਲਾਕ ਹੈ। ਇਸ ਨੇ ਸਾਰੇ ਸ਼ਹਿਰ ਵਿਚ ਸ਼ਰਾਬ ਡੋਲ੍ਹ ਦਿੱਤੀ ਹੈ। ਤਾਂ ਕਿ ਸਾਰਾ ਸ਼ਹਿਰ ਹੋਸ਼ ਗੁਆ ਬੈਠੇ। ਕਿਸੇ ਨੂੰ ਹੋਸ਼ ਨਾ ਰਹੇ ਤੇ ਫਿਰ ਰਸ਼ੀਦ ਖਾਨ ਦੀ ਐਸ਼ ਬਣ ਜਾਏ। ਹੁਣ ਕੀ ਹੋਏਗਾ ? ਸਾਰਾ ਸ਼ਹਿਰ ਸ਼ਰਾਬ ਵਿਚ ਡੁੱਬ ਜਾਏਗਾ। ਸਾਰੇ ਸ਼ਹਿਰ ਦੀ ਰੌਣਕ, ਸਾਰੇ ਸ਼ਹਿਰ ਦੀ ਜ਼ਿੰਦਗੀ, ਸਾਰੇ ਸ਼ਹਿਰ ਦੇ ਲੋਕ, ਸਾਰੇ ਸ਼ਹਿਰ ਦੇ ਮਕਾਨ, ਦੁਕਾਨਾਂ, ਸੜਕਾਂ—ਸਭ ਕੁਝ ਸ਼ਰਾਬ ਵਿਚ ਡੁੱਬ ਜਾਏਗਾ। ਫਿਰ ਨਾ ਸ਼ਹਿਰ ਰਹੇਗਾ ਤੇ ਨਾ ਸ਼ਹਿਰ ਵਾਲੇ। ਸਿਰਫ ਜੋ ਕੁਝ ਬਾਕੀ ਰਹਿ ਜਾਏਗਾ ਤਾਂ ਬਸ ਸ਼ਰਾਬ। ਸ਼ਰਾਬ ਹੀ ਰਾਜਾ ਹੋਵੇਗੀ ਤੇ ਸ਼ਰਾਬ ਹੀ ਪਰਜਾ। ਇਹ ਅੰਗਰੇਜ਼ ਹੁਣ ਹਕੂਮਤ ਨਹੀਂ ਕਰਨਗੇ, ਇਨ੍ਹਾਂ ਦੀ ਥਾਂ ਸ਼ਰਾਬ ਲੈ ਲਏਗੀ। ਗੋਡੇ ਗੋਡੇ ਪਾਣੀ ਵਿਚ ਨਾਥੂ ਚਲ ਰਿਹਾ ਹੈ। ਤੇ ਅੱਜ ਉਸ ਨੂੰ ਪਾਣੀ ਵਿਚ ਚਲਣ ਦਾ ਮਜ਼ਾ ਆ ਰਿਹਾ ਹੈ। ਉਹ ਇਸ ਪਾਣੀ ਨੂੰ ਪਾਣੀ ਤਾਂ ਸਮਝ ਹੀ ਨਹੀਂ ਰਿਹਾ। ਉਸ ਲਈ ਤਾਂ ਇਹ ਸ਼ਰਾਬ ਹੈ। ਉਸ ਨੂੰ ਤਾਂ ਇਉਂ ਲੱਗ ਰਿਹਾ ਹੈ ਜਿਵੇਂ ਇਹ ਸ਼ਰਾਬ ਸਿੱਧੀ ਕਨ੍ਹਈਆਂ ਦੇ ਕੱਟੜੇ ਤੋਂ ਮਜੀਠ ਮੰਡੀ ਆ ਰਹੀ ਹੈ। ਪਾਣੀ ਦੀ ਚੁਲੀ ਭਰ ਕੇ ਉਹ ਮੂੰਹ ਵਿਚ ਪਾਂਦਾ ਹੈ। ਉਸ ਨੂੰ ਇਸ ਦਾ ਸੁਆਦ ਬਿਲਕੁਲ ਸ਼ਰਾਬ ਵਰਗਾ ਲਗਦਾ ਹੈ। ਉਹ ਉੱਚੀ ਆਵਾਜ਼ ਵਿਚ ਕਹਿੰਦਾ ਹੈ : ਮਜੀਠ ਮੰਡੀ ਦੇ ਵਾਸੀਓ ! ਅੱਜ ਇਥੇ ਸ਼ਰਾਬ ਦੀ ਗੰਗਾ ਵਗ ਰਹੀ ਹੈ। ਆਉ, ਨਹਾ ਲਓ ਇਸ ਵਿਚ।

ਮੈਂ ਹੁਣ ਵੀ ਜਦ ਡਾਇਰ ਦੇ ਚਿਹਰੇ ਵੱਲ ਵੇਖ ਰਿਹਾ ਹਾਂ, ਮੈਨੂੰ ਉਸ ਦਾ ਬਚਪਨ ਯਾਦ ਆ ਰਿਹਾ ਹੈ। ਉਸ ਦੇ ਚਿਹਰੇ ਤੇ ਬਿਲਕੁਲ ਇਹੋ ਜਿਹੇ ਹੀ ਪ੍ਰਭਾਵ ਹੁੰਦੇ ਸਨ ਉਸ ਵੇਲੇ ਵੀ। ਇਸੇ ਤਰ੍ਹਾਂ ਉਹ ਬੱਚਿਆਂ ਦੇ ਜਲੂਸ ਕੱਢਿਆ ਕਰਦਾ ਸੀ, ਲੜਾਈਆਂ ਕਰਿਆ ਕਰਦਾ ਸੀ। ਇਕ ਵਾਰ ਡਾਇਰ ਨੇ ਰਸਤੇ ਵਿਚ ਇਕ ਗਾਂ ਨੂੰ ਚਰਦਿਆਂ ਵੇਖਿਆ। ਪਤਾ ਨਹੀਂ ਉਸ ਨੂੰ ਕੀ ਸੁੱਝਿਆ। ਉਸ ਨੇ ਗਾਂ ਦੇ ਨੇੜੇ ਜਾ ਕੇ ਗਾਂ ਨੂੰ ਚੋਣਾ ਸ਼ੁਰੂ ਕਰ ਦਿੱਤਾ। ਵਿਚਾਰੀ ਗਾਂ ਕਾਫੀ ਅਸੀਲ ਜਾਪਦੀ ਸੀ। ਡਾਇਰ ਨੇ ਧਾਰਾਂ ਮੂੰਹ ਵਿਚ ਲੈਣੀਆਂ ਸ਼ੁਰੂ ਕਰ ਦਿੱਤੀਆਂ ਤੇ ਕਿੰਨਾ ਸਾਰਾ ਦੁੱਧ ਪੀ ਗਿਆ। ਏਨੇ ਨੂੰ ਗਾਂ ਦਾ ਮਾਲਕ ਗਵਾਲਾ ਪਹੁੰਚ ਗਿਆ। ਉਸ ਨੇ ਡਾਇਰ ਨੂੰ ਫੜ ਲਿਆ। ਅਜੇ ਉਸ ਨੇ ਇਕ ਦੋ ਲਾਣ ਦਾ ਖ਼ਿਆਲ ਹੀ ਕੀਤਾ ਸੀ ਕਿ ਡਾਇਰ ਝਟਕੇ ਨਾਲ ਬਾਂਹ ਛੁਡਾ ਕੇ ਨੱਸ ਗਿਆ। ਗਵਾਲਿਆਂ ਨੇ ਜਦ ਮੁੰਡਿਆਂ ਨੂੰ ਸੋਟੀਆਂ ਲੈ ਕੇ ਆਉਂਦਿਆਂ ਵੇਖਿਆ ਤਾਂ ਡਰ ਗਏ। ਉਨ੍ਹਾਂ ਨੂੰ ਹੁਣ ਪਤਾ ਲੱਗਾ

ਕਿ ਇਹ ਮੁੰਡੇ ਤਾਂ ਅੰਗਰੇਜ਼ਾਂ ਦੇ ਵੱਡੇ ਵੱਡੇ ਅਫਸਰਾਂ ਦੇ ਸਨ। ਉਨ੍ਹਾਂ ਸੋਚਿਆ ਕਿ ਜਾਨ ਬਚਾਣ ਲਈ ਖਿਸਕ ਜਾਣਾ ਚਾਹੀਦਾ ਹੈ। ਉਹ ਵਾਪਸ ਮੁੜਨ ਲਈ ਤਿਆਰ ਹੀ ਹੋ ਰਹੇ ਸਨ ਕਿ ਮੁੰਡਿਆਂ ਦੀ ਟੋਲੀ ਨੇ ਉਨ੍ਹਾਂ 'ਤੇ ਹਮਲਾ ਕਰ ਦਿੱਤਾ। ਕਿਸੇ ਨੂੰ ਸਿਰ ਵਿਚ ਸੋਟੀ ਲੱਗੀ, ਕਿਸੇ ਨੂੰ ਪਿੱਠ ਤੇ ਅਤੇ ਕਿਸੇ ਨੂੰ ਲੱਤ ਤੇ। ਉਨ੍ਹਾਂ ਇਹੋ ਬਿਹਤਰ ਸਮਝਿਆ ਕਿ ਅੱਗੋਂ ਕੁਝ ਕਹਿਣ ਦੀ ਬਜਾਏ ਨੱਸ ਹੀ ਪਈਏ ਤਾਂ ਠੀਕ ਹੈ। ਉਹ ਨੱਸ ਗਏ। ਡਾਇਰ ਤੇ ਉਸ ਦੇ ਸਾਥੀ ਮੁੰਡੇ ਜਿੱਤ ਦੇ ਨਾਅਰੇ ਲਾਂਦੇ ਹੋਏ ਵਾਪਸ ਪਰਤੇ। ਅਗਲੇ ਦਿਨ ਡਾਇਰ ਨੇ ਆਪਣੇ ਪਿਤਾ ਅੱਗੇ ਗਵਾਲਿਆਂ ਦੀ ਸ਼ਿਕਾਇਤ ਕੀਤੀ। ਡਾਇਰ ਦਾ ਪਿਤਾ ਕੋਈ ਮਾਮੂਲੀ ਆਦਮੀ ਤਾਂ ਸੀ ਨਹੀਂ। ਵਿਚਾਰੇ ਗਵਾਲਿਆਂ ਨੂੰ ਥਾਣੇ ਵਿਚ ਸੱਦਿਆ ਗਿਆ। ਉਨ੍ਹਾਂ ਨੂੰ ਝਾੜਿਆ ਗਿਆ, ਡਰਾਇਆ ਗਿਆ ਤੇ ਜੁਰਮਾਨਾ ਵੀ ਕੀਤਾ ਗਿਆ। ਵਿਚਾਰਿਆਂ ਨੇ ਮਾਫੀਆਂ ਮੰਗੀਆਂ। ਇਕਰਾਰ ਕੀਤੇ ਕਿ ਅੱਗੋਂ ਤੋਂ ਉਹ ਕਿਸੇ ਅੰਗਰੇਜ਼ ਜਾਂ ਈਸਾਈ ਦੇ ਬੱਚੇ ਨੂੰ ਇਸ ਤਰ੍ਹਾਂ ਤੰਗ ਨਹੀਂ ਕਰਨਗੇ।

ਤੇ ਇਕ ਵਾਰ ਡਾਇਰ ਆਪਣੇ ਸਕੂਲਾਂ ਦੀਆਂ ਦੌੜਾਂ ਵਿਚ ਸੈਕੰਡ ਆ ਗਿਆ। ਪਹਿਲੇ ਨੰਬਰ ਤੇ ਕੁਮਾਰ ਆਇਆ। ਕੁਮਾਰ ਹਿੰਦੁਸਤਾਨੀ ਸੀ ਪਰ ਕਿਸੇ ਸਰ ਦੇ ਖਿਤਾਬ ਦੇ ਮਾਲਕ ਦਾ ਲੜਕਾ ਸੀ। ਕੁਝ ਵੀ ਸੀ, ਡਾਇਰ ਉਸ ਨੂੰ ਸਿਰਫ ਇਕ ਹਿੰਦੁਸਤਾਨੀ ਸਮਝਦਾ ਸੀ। ਤੇ ਉਸ ਨੂੰ ਪਤਾ ਸੀ ਕਿ ਹਿੰਦੁਸਤਾਨੀ ਮਾਮੂਲੀ ਬੰਦੇ ਹੀ ਹੁੰਦੇ ਹਨ। ਦੋ ਤਿੰਨ ਮਹੀਨਿਆਂ ਪਿਛੋਂ ਜਦੋਂ ਫਿਰ ਦੌੜਾਂ ਦਾ ਦਿਨ ਸੀ, ਉਸ ਨੂੰ ਮੁੜ ਪਰੇਸ਼ਾਨੀ ਹੋਈ। ਉਸ ਨੂੰ ਆਪਣੇ ਇਕ ਨੌਕਰ ਦੇ ਲੜਕੇ ਤੋਂ ਕੰਮ ਲੈਣ ਦੀ ਸੁੱਝੀ। ਉਸ ਨੇ ਨੌਕਰ ਦੇ ਲੜਕੇ ਨੂੰ ਕਿਹਾ ਕਿ ਉਹ ਕਿਸੇ ਤਰ੍ਹਾਂ ਕੁਮਾਰ ਨੂੰ ਐਸੀ ਲੁਕਵੀਂ ਸੱਟ ਮਾਰੇ ਕਿ ਉਹ ਨੱਸਣ ਜੋਗਾ ਨਾ ਰਹੇ। ਨੌਕਰ ਦਾ ਮੁੰਡਾ ਉਮਰ ਵਿਚ ਕਾਫੀ ਵੱਡਾ ਸੀ ਤੇ ਇਹੋ ਜਿਹੇ ਕੰਮਾਂ ਵਿਚ ਮਾਹਿਰ ਸੀ। ਉਹ ਮਾਲਕ ਦੇ ਪੁੱਤਰ ਨੂੰ ਖੁਸ਼ ਕਰਨ ਲਈ ਇਸ ਕੰਮ ਲਈ ਵੀ ਤਿਆਰ ਹੋ ਗਿਆ। ਸਕੂਲ ਜਾਂਦੇ ਵਿਚਾਰੇ ਕੁਮਾਰ ਨੂੰ ਉਸ ਨੌਕਰ ਦੇ ਮੁੰਡੇ ਨੇ ਦੋ ਤਿੰਨ ਜੜ ਦਿਤੀਆਂ। ਕੁਮਾਰ ਅੱਗੋਂ ਚੁੱਪ ਕਰਕੇ ਮਾਰ ਖਾਣ ਵਾਲਾ ਨਹੀਂ ਸੀ। ਉਸ ਨੇ ਵੀ ਜਵਾਬ ਵਿਚ ਦੋ ਚਾਰ ਮਾਰੀਆਂ। ਪਰ ਆਖ਼ਰ ਉਹ ਉਮਰ ਵਿਚ ਬਹੁਤ ਛੋਟਾ ਸੀ। ਕਿੰਨਾ ਚਿਰ ਮੁਕਾਬਲਾ ਕਰਦਾ। ਨੌਕਰ ਦੇ ਮੁੰਡੇ ਨੇ ਕੁਮਾਰ ਦੀ ਲੱਤ ਤੇ ਜ਼ੋਰ ਦੀ ਸੱਟ ਮਾਰੀ ਤੇ ਫਿਰ ਉਹ ਨੱਸ ਗਿਆ। ਵਿਚਾਰਾ ਕੁਮਾਰ ਲੱਤ ਨੂੰ ਮਲਦਾ ਹੋਇਆ ਸਕੂਲ ਜਾਣ ਦੀ ਥਾਂ ਵਾਪਸ ਘਰ ਮੁੜ ਆਇਆ। ਉਸ ਦਿਨ ਕੁਮਾਰ ਦੌੜ ਵਿਚ ਹਿੱਸਾ ਨਾ ਲੈ ਸਕਿਆ ਤੇ ਡਾਇਰ ਦੌੜ ਵਿਚ ਫਸਟ ਆ ਗਿਆ।

ਡਾਇਰ ਦਾ ਜਲੂਸ ਚਲ ਰਿਹਾ ਹੈ। ਇਕ ਤਸਵੀਰਾਂ ਦੇ ਫਰੇਮ ਬਣਾਣ ਵਾਲੇ ਕਾਰੀਗਰ ਕਰਮ ਸਿੰਘ ਨੇ ਝਟ ਕੰਮ ਬੰਦ ਕਰ ਦਿੱਤਾ ਹੈ। ਉਸ ਨੇ ਸਮਝਿਆ ਹੈ ਕਿ ਉਸ ਕੋਲੋਂ ਕੰਮ ਬੰਦ ਕਰਵਾਣ ਲਈ ਲੋਕ ਸ਼ੋਰ ਮਚਾਂਦੇ ਆ ਰਹੇ ਹਨ। ਕੰਮ ਬੰਦ ਕਰਕੇ ਉਹ ਬਾਹਰ ਨਿਕਲ ਆਇਆ ਹੈ ਤੇ ਜਲੂਸ ਵਲ ਵੇਖਣ ਲੱਗ ਪਿਆ ਹੈ। ਤਸਵੀਰਾਂ ਦੇ ਫਰੇਮ ਬਣਾਂਦਿਆਂ ਬਣਾਂਦਿਆਂ ਕਰਮ ਸਿੰਘ ਦੀ ਉਮਰ ਲੰਘ ਗਈ ਹੈ। ਉਸ ਨੂੰ ਹੁਣ ਤਕ ਇਹ ਨਹੀਂ ਪਤਾ ਕਿ ਇਸ ਕਾਹਦੇ ਝਗੜੇ ਹੋ ਰਹੇ

ਹਨ, ਕਿਸ ਲਈ ਗੋਲੀਆਂ ਚਲ ਰਹੀਆਂ ਹਨ। ਉਹ ਅੰਦਰ ਬੈਠਾ ਫਰੇਮ ਬਣਾਂਦਾ ਰਹਿੰਦਾ ਹੈ। ਗਾਹਕ ਆਉਂਦੇ ਹਨ ਫਰੇਮ ਬਣਨੇ ਦੇ ਜਾਂਦੇ ਹਨ। ਗਾਹਕ ਆਉਂਦੇ ਹਨ, ਫਰੇਮ ਬਣਵਾ ਕੇ ਲੈ ਜਾਂਦੇ ਹਨ। ਬੱਚਾ ਆਵੇ, ਬੁੱਢਾ ਆਵੇ, ਉਹ ਇਕੋ ਜਿੰਨੇ ਪੈਸੇ ਲੈਂਦਾ ਹੈ। ਈਮਾਨਦਾਰ ਆਦਮੀ ਹੈ। ਦੋ ਵੇਲੇ ਦੀ ਰੋਟੀ ਕਮਾ ਲੈਂਦਾ ਹੈ। ਬੱਚਿਆਂ ਦਾ ਪੇਟ ਭਰ ਲੈਂਦਾ ਹੈ। ਸਿਰਫ ਇਹੋ ਜਾਣਦਾ ਹੈ ਕਿ ਮਜ਼ਦੂਰੀ ਕਰਨੀ ਚੰਗੀ ਹੈ। ਦਸਾਂ ਨੌਹਾਂ ਦੀ ਕਿਰਤ ਕਰਨੀ ਚੰਗੀ ਹੈ। ਇਹੋ ਉਸ ਦਾ ਅਸੂਲ ਹੈ, ਇਹੋ ਉਸ ਦਾ ਨਾਅਰਾ ਹੈ। ਕਿਸੇ ਕਿਸੇ ਵੇਲੇ ਕੁਝ ਨੌਜਵਾਨ ਉਸ ਦੀ ਦੁਕਾਨ ਦੇ ਕੋਲੋਂ ਦੀ ਲੰਘਦੇ ਹਨ ਤੇ ਉਸ ਨੂੰ ਕੰਮ ਬੰਦ ਕਰਨ ਲਈ ਕਹਿ ਜਾਂਦੇ ਹਨ। ਉਨ੍ਹਾਂ ਦੇ ਸਾਹਮਣੇ ਉਹ ਕੰਮ ਬੰਦ ਕਰ ਦਿੰਦਾ ਹੈ। ਤੇ ਜਦ ਉਹ ਚਲੇ ਜਾਂਦੇ ਹਨ ਫਿਰ ਆਪਣਾ ਕੰਮ ਸ਼ੁਰੂ ਕਰ ਲੈਂਦਾ ਹੈ।

ਬਾਹਰ ਹਾਲਾਂ ਤਕ ਸ਼ੋਰ ਕਾਇਮ ਹੈ ਤੇ ਕਰਮ ਸਿੰਘ ਨੇ ਮੁੜ ਆਪਣਾ ਕੰਮ ਕਰਨਾ ਸ਼ੁਰੂ ਕਰ ਦਿੱਤਾ ਹੈ। ਉਸ ਨੂੰ ਯਾਦ ਹੀ ਨਹੀਂ ਕਿ ਉਹ ਹੁਣੇ ਦੁਕਾਨ ਖੋਲ੍ਹ ਕੇ ਬਾਹਰ ਗਿਆ ਸੀ, ਉਸ ਨੇ ਇਕ ਵੱਡਾ ਸਾਰਾ ਜਲੂਸ ਵੇਖਿਆ ਸੀ, ਲੋਕਾਂ ਦੀ ਭੀੜ ਵੇਖੀ ਸੀ। ਉਹ ਸਭ ਕੁਝ ਭੁੱਲ ਗਿਆ ਹੈ। ਉਸ ਨੂੰ ਸਿਰਫ ਆਪਣਾ ਕੰਮ ਯਾਦ ਹੈ।

ਜਲੂਸ ਲੰਘ ਰਿਹਾ ਹੈ ਤੇ ਇਕ ਮਕਾਨ ਵਿਚ ਬੈਠੇ ਕੁਝ ਬੰਦੇ ਜਲੂਸ ਵੱਲ ਵੇਖਦੇ ਹੋਏ ਗੱਲਾਂ ਕਰ ਰਹੇ ਹਨ :

'ਡਿਪਟੀ ਕਮਿਸ਼ਨਰ ਜਲੂਸ ਨਾਲ ਨਹੀਂ ਆਇਆ। ਸ਼ਾਇਦ ਉਸ ਨੂੰ ਹੁਣ ਵਿਹਲਾ ਕਰ ਦਿੱਤਾ ਗਿਆ ਹੈ। ਇਸ ਵੇਲੇ ਤਾਂ ਡਾਇਰ ਹੀ ਸਭ ਕੁਝ ਕਰਨ ਵਾਲਾ ਹੈ। ਅੰਮ੍ਰਿਤਸਰ ਵਿਚ ਹੁਣ ਡਾਇਰ ਦਾ ਹੀ ਰਾਜ ਹੈ।"

"ਇਕ ਤਰ੍ਹਾਂ ਦਾ ਮਾਰਸ਼ਲ ਲਾਅ ਹੀ ਹੈ। ਕਮਾਲ ਹੈ, ਅੰਗਰੇਜ਼ਾਂ ਨੂੰ ਜੋ ਕੁਝ ਮੌਕੇ ਉਤੇ ਠੀਕ ਜਾਪੇ, ਝਟ ਕਰ ਲੈਂਦੇ ਹਨ। ਇਸ ਵੇਲੇ ਇਹ ਲੋਕ ਸ਼ਹਿਰੀਆਂ ਨੂੰ ਦਬਾਣਾ ਚਾਹੁੰਦੇ ਹਨ, ਉਨ੍ਹਾਂ ਤੇ ਜ਼ੁਲਮ ਕਰਨਾ ਚਾਹੁੰਦੇ ਹਨ, ਇਸ ਲਈ ਇਨ੍ਹਾਂ ਨੇ ਹਕੂਮਤ ਹੀ ਡਾਇਰ ਦੇ ਹੱਥ ਵਿਚ ਦੇ ਦਿੱਤੀ ਹੈ। ਹੁਣ ਡਾਇਰ ਨੂੰ ਖੁਲ੍ਹ ਹੈ ਕਿ ਉਹ ਕਿਸੇ ਨੂੰ ਵੀ ਫੜ ਕੇ ਅੰਦਰ ਦੇ ਦਏ, ਕਿਤੇ ਵੀ ਗੋਲੀ ਚਲਾ ਦਏ। ਉਸ ਨੂੰ ਰੋਕਣ ਵਾਲਾ ਕੋਈ ਨਹੀ।"

"ਸੁਣਿਐ, ਇਨ੍ਹਾਂ ਨੇ ਕੁਝ ਬੰਦਿਆਂ ਦੇ ਘਰ ਛਾਪੇ ਮਾਰੇ ਹਨ। ਘਰੋਂ ਕੁਝ ਨਹੀਂ ਲੱਭਾ, ਫਿਰ ਵੀ ਘਰਾਂ ਨੂੰ ਜੰਦਰੇ ਲਾ ਦਿੱਤੇ ਹਨ। ਸ਼ੱਕ ਵਿਚ ਹੀ ਕਈ ਬੰਦਿਆਂ ਨੂੰ ਫੜ ਲਿਆ ਗਿਆ ਹੈ। ਵਿਚਾਰੇ ਨਿਆਜ਼ ਦੇ ਘਰ ਛਾਪਾ ਮਾਰਿਆ ਗਿਆ। ਉਹ ਤਾਂ ਘਰ ਨਹੀਂ ਸੀ। ਉਸ ਦੀਆਂ ਕੁਝ ਨਜ਼ਮਾਂ ਪਈਆਂ ਸਨ। ਉਹੀ ਚੁਕ ਕੇ ਲੈ ਗਏ। ਤੇ ਨਾਲੇ ਨਿਆਜ਼ ਦੀ ਬੀਵੀ ਨੂੰ ਵੀ ਥਾਣੇ ਤਕ ਖੜਿਆ। ਉਹ ਬਥੇਰਾ ਕਹਿੰਦੀ ਰਹੀ ਕਿ ਉਸ ਨੂੰ ਆਪਣੇ ਖਾਵੰਦ ਬਾਰੇ ਕੁਝ ਪਤਾ ਨਹੀਂ ਕਿ ਉਹ ਕਿਥੇ ਹੈ, ਕੀ ਕਰ ਰਿਹਾ ਹੈ। ਪਰ ਕਿਸੇ ਨੇ ਉਸ ਦੀ ਗੱਲ ਨਾ ਸੁਣੀ। ਥਾਣੇ ਜਾ ਕੇ ਪੋਲੀਸ ਵਾਲਿਆਂ ਨੇ ਨਿਆਜ਼ ਦੀ ਬੀਵੀ ਨੂੰ ਕਈ ਤਰ੍ਹਾਂ ਦੇ ਸਵਾਲ ਪੁੱਛੇ। ਅਜਿਹੇ ਸਵਾਲ ਵੀ, ਜਿਨ੍ਹਾਂ ਦਾ ਪੋਲੀਸ ਨਾਲ ਕੋਈ ਦੂਰ ਦਾ ਵੀ ਵਾਸਤਾ ਨਹੀਂ ਸੀ। ਵਿਚਾਰੀ ਪਰਦਾ

ਕਰਨ ਵਾਲੀ ਔਰਤ ਨੂੰ ਚਾਰ ਘੰਟੇ ਥਾਣੇ ਵਿਚ ਬਿਠਾਈ ਰੱਖਿਆ। ਉਸ ਕੋਲੋਂ ਕਈ ਫ਼ਜ਼ੂਲ ਗੱਲਾਂ ਵੀ ਪੁੱਛੀਆਂ ਗਈਆਂ।"

"ਡਾਇਰ ਸਮਝਦਾ ਹੈ ਕਿ ਸਭ ਲੋਕ ਜਲ੍ਹਿਆਂਵਾਲਾ ਬਾਗ ਵਿਚ ਹੀ ਹੋਣਗੇ। ਤੇ ਇਹ ਉਥੇ ਪਹੁੰਚ ਕੇ ਉਨ੍ਹਾਂ ਨੂੰ ਗ੍ਰਿਫ਼ਤਾਰ ਕਰ ਲੈਣਗੇ। ਕਿਸ ਨੂੰ ਗ੍ਰਿਫ਼ਤਾਰ ਕਰੇਗਾ ਇਹ ਉਥੇ ਜਾ ਕੇ ? ਉਥੇ ਹੈ ਹੀ ਕੌਣ ? ਉਥੇ ਤਾਂ ਵਿਚਾਰੇ ਪੋਂਡੂ ਲੋਕ ਜਮ੍ਹਾਂ ਨੇ। ਜਿਨ੍ਹਾਂ ਨੂੰ ਗ੍ਰਿਫ਼ਤਾਰ ਕਰਨਾ ਚਾਹੁੰਦਾ ਹੈ ਉਹ ਘਰਾਂ ਵਿਚ ਹੀ ਕੰਮ ਕਰ ਰਹੇ ਨੇ। ਉਹ ਘਰਾਂ ਵਿਚ ਬੈਠੇ ਸਕੀਮਾਂ ਬਣਾ ਰਹੇ ਨੇ।

"ਇਸ ਨੂੰ ਸਿੱਧਾ ਕਰਨਾ ਚਾਹੀਦਾ ਹੈ। ਅਸਲ ਵਿਚ ਅੱਜ ਤਕ ਇਸ ਡਾਇਰ ਨੂੰ ਕੋਈ ਮਿਲਿਆ ਨਹੀਂ, ਜੋ ਇਸ ਦੇ ਗਰੂਰ ਨੂੰ ਤੋੜੇ। ਤਾਂ ਹੀ ਇਹ ਇੰਜ ਆਕੜ ਕੇ ਸਾਰੇ ਸ਼ਹਿਰ ਵਿਚੋਂ ਲੰਘਿਆ ਹੈ। ਸਾਡੇ ਵਿਚ ਵੀ ਜੁਰੱਅਤ ਵਾਲੇ ਬੰਦੇ ਬੜੇ ਘੱਟ ਹਨ। ਕੋਈ ਨਹੀਂ ਮਾਂ ਦਾ ਪੁੱਤਰ ਉਠਦਾ ਜੋ ਇਹੋ ਜਿਹੇ ਫਿੱਟੇ ਹੋਏ ਅੰਗਰੇਜ਼ਾਂ ਨੂੰ ਸਿੱਧਾ ਕਰੇ।"

"ਸਾਡੇ ਵਿਚੋਂ ਹੀ ਉਠਣਾ ਚਾਹੀਦਾ ਹੈ। ਪਰ ਇਹ ਕੰਮ ਨਿਰੇ ਜੋਸ਼ ਦਾ ਨਹੀਂ। ਮਹਾਤਮਾ ਗਾਂਧੀ ਦੀ ਨੀਤੀ ਵੀ ਚੰਗੀ ਹੈ। ਠਰ੍ਹੰਮੇ ਨਾਲ ਹੀ ਕੁਝ ਹੋ ਸਕਦਾ ਹੈ। ਜੇ ਕੋਈ ਜੁਰੱਅਤ ਵਾਲਾ ਬੰਦਾ ਉਠ ਕੇ ਡਾਇਰ ਨੂੰ ਮਾਰ ਵੀ ਦਏ ਤਾਂ ਕੀ ਬਣੇਗਾ ? ਕੁਝ ਵੀ ਨਹੀਂ। ਇਕੱਲੇ ਡਾਇਰ ਨੂੰ ਮਾਰਨ ਨਾਲ ਤਾਂ ਹਿੰਦੁਸਤਾਨ ਆਜ਼ਾਦ ਨਹੀਂ ਹੁੰਦਾ। ਇਕ ਡਾਇਰ ਨਹੀਂ, ਕਈ ਡਾਇਰ ਨੇ। ਕਈਆਂ ਨੂੰ ਮਾਰਨਾ ਪਏਗਾ। ਤੇ ਇਨ੍ਹਾਂ ਕਈਆਂ ਨੂੰ ਮਾਰਨ ਲਈ ਤਾਕਤ ਦੀ ਲੋੜ ਨਹੀਂ, ਚਾਲਾਕੀ ਦੀ ਲੋੜ ਹੈ, ਲਗਨ ਦੀ ਲੋੜ ਹੈ, ਠਰ੍ਹੰਮੇ ਦੀ ਲੋੜ ਹੈ।"

"ਜੋਸ਼ ਵਾਲੇ ਲੀਡਰ ਵੀ ਇਥੇ ਕੀ ਕਰ ਸਕਦੇ ਹਨ। ਉਨ੍ਹਾਂ ਨੂੰ ਬੰਨੇ ਲਾਉਣ ਦੇ ਹੋਰ ਕਈ ਢੰਗ ਇਸ ਸਰਕਾਰ ਨੂੰ ਆਉਂਦੇ ਹਨ। ਡਾਕਟਰ ਕਿਚਲੂ ਘੱਟ ਜੋਸ਼ ਵਾਲਾ ਹੈ। ਜਿਸ ਸਟੇਜ ਤੋਂ ਬੋਲਦਾ ਹੈ, ਸਟੇਜ ਵੀ ਕੰਬਣ ਲੱਗ ਪੈਂਦੀ ਹੈ। ਹਰ ਵੇਲੇ ਮਰਨ ਲਈ ਤਿਆਰ ਰਹਿੰਦਾ ਹੈ। ਉਸ ਨੂੰ ਦੇਸ਼ ਦੀ ਆਜ਼ਾਦੀ ਲਈ ਲੜਨ ਤੋਂ ਸਿਵਾ ਹੋਰ ਕੋਈ ਲਗਨ ਹੀ ਨਹੀਂ। ਪਰ ਉਸ ਵਿਚਾਰੇ ਦੀ ਲਗਨ ਕੀ ਕਰੇ ? ਉਸ ਨੂੰ ਅਗਲਿਆਂ ਨੇ ਜਲਾਵਤਨ ਕਰ ਦਿੱਤਾ ਹੈ। ਇਹੋ ਹਾਲ ਡਾਕਟਰ ਸਤਪਾਲ ਦਾ ਕੀਤਾ ਗਿਆ ਹੈ। ਇਹ ਸਰਕਾਰ ਹਰ ਤਰ੍ਹਾਂ ਦੇ ਢੰਗ ਵਰਤ ਲੈਂਦੀ ਹੈ। ਇਥੇ ਬਹੁਤ ਜੋਸ਼ ਵਾਲੇ ਬੰਦੇ ਦੀ ਦਾਲ ਵੀ ਨਹੀਂ ਗਲਦੀ।"

ਮਕਾਨ ਦੇ ਇਕ ਕਮਰੇ ਵਿਚ ਇਹ ਗੱਲਾਂ ਹੋ ਰਹੀਆਂ ਹਨ। ਇਸ ਤਰ੍ਹਾਂ ਦੀਆਂ ਗੱਲਾਂ ਹੋਰ ਵੀ ਕਈ ਮਕਾਨਾਂ ਵਿਚ ਹੋ ਰਹੀਆਂ ਹਨ। ਇਹ ਰਾਮ ਸਰਨ ਵਕੀਲ ਦਾ ਘਰ ਹੈ।

ਰਾਮ ਸਰਨ ਉਸ ਦਿਨ ਉਨ੍ਹਾਂ ਵਕੀਲਾਂ ਵਿਚ ਵੀ ਸ਼ਾਮਲ ਸੀ ਜੋ ਡਿਪਟੀ ਕਮਿਸ਼ਨਰ ਕੋਲੋਂ ਲਾਸ਼ਾਂ ਨੂੰ ਸਾੜਨ ਦੀ ਇਜਾਜ਼ਤ ਲੈਣ ਗਏ ਸਨ। ਉਸ ਨੇ ਆਪਣੇ ਹੱਥਾਂ ਨਾਲ ਉਸ ਦਿਨ ਕਈ ਲਾਸ਼ਾਂ ਨੂੰ ਛੇਤੀ ਛੇਤੀ ਚਾਰ ਵੱਜੇ ਤੋਂ ਪਹਿਲਾਂ ਪਹਿਲਾਂ ਸਾੜਿਆ ਸੀ।

ਉਨ੍ਹਾਂ ਲਾਸ਼ਾਂ ਵਿਚ ਇਕ ਵੀਹਾਂ ਬਾਈਆਂ ਵਰ੍ਹਿਆਂ ਦੇ ਨੌਜਵਾਨ ਦੀ ਲਾਸ਼

ਪਿਛੋਂ ਅੱਲਾ ਰੱਖਾ ਡਾਇਰ ਨੂੰ ਕਦੀ ਨਾ ਮਿਲਿਆ।

ਡਾਇਰ ਕਿਸੇ ਨੂੰ ਮਾਫ਼ ਕਰਨ ਵਾਲਾ ਬੰਦਾ ਨਹੀਂ। ਉਸ ਨੇ ਬਦਲਾ ਲੈਣ ਲਈ ਰੋਡੇ ਨਾਲ ਯਾਰੀ ਗੰਢੀ। ਉਸ ਨੂੰ ਘਰ ਬੁਲਾਣਾ ਸ਼ੁਰੂ ਕੀਤਾ। ਜਿਸ ਵੇਲੇ ਉਹ ਰੋਡੇ ਨਾਲ ਗੱਲਾਂ ਕਰ ਰਿਹਾ ਹੁੰਦਾ, ਘਰ ਵਾਲਿਆਂ ਨੂੰ ਕਹਿ ਦਿੰਦਾ ਕਿ ਉਸ ਕੋਲ ਕਿਸੇ ਹੋਰ ਨੂੰ ਮਿਲਣ ਲਈ ਵਕਤ ਨਹੀਂ। ਘਰ ਵਾਲੇ ਵੀ ਹੈਰਾਨ ਸਨ ਕਿ ਇਕ ਮਾਮੂਲੀ ਜਿਹੇ ਪਹਿਲਵਾਨ ਨੂੰ ਉਹ ਘੰਟਿਆਂ ਬੱਧੀ ਕਿਉਂ ਅੰਦਰ ਬਿਠਾਈ ਰੱਖਦਾ ਹੈ। ਇਕ ਦਿਨ ਰੋਡੇ ਨੂੰ ਉਸ ਨੇ ਆਪਣੇ ਦਿਲ ਦੀ ਗੱਲ ਕਹਿ ਹੀ ਦਿੱਤੀ : ਮੈਂ ਤੇਰਾ ਅੱਲਾ ਰੱਖੇ ਨਾਲ ਘੋਲ ਰਖਵਾਵਾਂਗਾ। ਤੂੰ ਆਰਾਮ ਨਾਲ ਇਹ ਦਵਾਈ ਵਾਲਾ ਸੂਆ ਉਸ ਦੇ ਸਰੀਰ ਵਿਚ ਮਾਰ ਦਈਂ। ਇਸ ਦਾ ਉਸ ਨੂੰ ਮਾਮੂਲੀ ਜਿਹਾ ਦਰਦ ਹੋਵੇਗਾ, ਸੂਈ ਚੁੱਭਣ ਜਿੰਨਾ। ਪਰ ਇਹ ਦਵਾਈ ਉਸ ਦੇ ਖ਼ੂਨ ਵਿਚ ਰਲ ਜਾਵੇਗੀ। ਬਸ ਫਿਰ ਉਹ ਪਹਿਲਵਾਨੀ ਦੇ ਕਾਬਲ ਨਹੀਂ ਰਹੇਗਾ

ਰੋਡਾ ਕਿਵੇਂ ਨਾਹ ਕਰ ਸਕਦਾ ਸੀ। ਉਹ ਤਾਂ ਡਾਇਰ ਦੇ ਅਹਿਸਾਨਾਂ ਥੱਲੇ ਦੱਬਿਆ ਹੋਇਆ ਸੀ। ਉਸ ਨੇ ਡਾਇਰ ਦਾ ਕੰਮ ਕਰ ਦਿੱਤਾ। ਵਿਚਾਰਾ ਅੱਲਾ ਰੱਖਾ ਹਮੇਸ਼ਾ ਲਈ ਪਹਿਲਵਾਨੀ ਦੇ ਅਖਾੜੇ ਤੋਂ ਨਿਕਲ ਗਿਆ। ਉਸ ਨੂੰ ਆਪਣੀ ਬਿਮਾਰੀ ਦੇ ਅਸਲ ਕਾਰਣ ਦਾ ਹਾਲਾਂ ਤਕ ਪਤਾ ਨਹੀਂ ਲੱਗਾ।

ਰੋਡਾ ਅਖਾੜੇ ਵਿਚੋਂ ਬਾਹਰ ਨਿਕਲਦਾ ਹੈ। ਸਾਥੀਆਂ ਨੂੰ ਕਹਿੰਦਾ ਹੈ ਕਿ ਉਸ ਦੀ ਤਬੀਅਤ ਇਕਦਮ ਖ਼ਰਾਬ ਹੋ ਗਈ ਹੈ। ਉਹ ਉਦਾਸ ਹੈ, ਆਪਣੇ ਕੀਤੇ ਤੇ ਪਛਤਾ ਰਿਹਾ ਹੈ। ਫੈਸਲਾ ਕਰਦਾ ਹੈ ਕਿ ਉਹ ਅੱਜ ਡਾਇਰ ਨੂੰ ਨਹੀਂ ਮਿਲੇਗਾ। ਡਾਇਰ ਨੂੰ ਹੁਣ ਉਹ ਕਦੀ ਵੀ ਨਹੀਂ ਮਿਲੇਗਾ। ਉਹ ਪਹਿਲਵਾਨੀ ਦਾ ਕਦਰਦਾਨ ਨਹੀਂ, ਸਗੋਂ ਇਸ ਕਰਤਬ ਦਾ ਦੁਸ਼ਮਣ ਹੈ। ਉਹ ਪੱਥਰ ਦਿਲ ਹੈ। ਉਸ ਦੇ ਦਿਲ ਵਿਚ ਕਿਸੇ ਇਨਸਾਨ ਦੀ, ਕਿਸੇ ਹੁਨਰ ਦੀ, ਕਿਸੇ ਕਰਤਬ ਦੀ ਕੋਈ ਕਦਰ ਨਹੀਂ। ਉਹ ਝੂਠਾ ਹੈ, ਪਾਖੰਡੀ ਹੈ। ਤੇ ਇੰਜ ਸੋਚਦਾ ਸੋਚਦਾ ਡਿੱਗਦਾ ਢਹਿੰਦਾ ਉਹ ਆਪਣੇ ਘਰ ਵੱਲ ਚੱਲ ਰਿਹਾ ਹੈ।

ਸੁਲਤਾਨਵਿੰਡ ਗੇਟ ਦੇ ਨੇੜੇ ਹੀ ਪੀਰੂ ਦੀ ਡੇਰੀ ਹੈ। ਉਸ ਕੋਲ ਸੌ ਦੇ ਕਰੀਬ ਮੱਝਾਂ ਹਨ ਤੇ ਉਹ ਇਸ ਇਲਾਕੇ ਦੇ ਬਹੁਤ ਸਾਰਿਆਂ ਘਰਾਂ ਵਿਚ ਦੁੱਧ ਪੁਚਾਂਦਾ ਹੈ। ਅੱਜ ਉਸ ਨੇ ਛੇਤੀ ਹੀ ਮੱਝਾਂ ਚੋਣੀਆਂ ਸ਼ੁਰੂ ਕਰ ਦਿੱਤੀਆਂ ਹਨ। ਉਸਨੂੰ ਕਿਸੇ ਨੇ ਦੱਸਿਆ ਹੈ ਕਿ ਅੱਜ ਇਹ ਕੰਮ ਛੇਤੀ ਹੀ ਕਰ ਲੈਣਾ, ਕੋਈ ਪਤਾ ਨਹੀਂ, ਕੀ ਹੋ ਜਾਏ। ਉਸ ਨੇ ਸਲਾਹ ਦੇਣ ਵਾਲੇ ਬੰਦੇ ਦੀ ਗੱਲ ਤਾਂ ਝੱਟ ਮੰਨ ਲਈ ਪਰ ਇਹ ਨਹੀਂ ਪੁੱਛਿਆ ਕਿ ਹੋਣ ਕੀ ਵਾਲਾ ਹੈ। ਤੇ ਹੁਣ ਜਦ ਪੀਰੂ ਮੱਝਾਂ ਨੂੰ ਆਪਣੇ ਬੰਦਿਆਂ ਪਾਸੋਂ ਛੇਤੀ ਛੇਤੀ ਚਵਾ ਰਿਹਾ ਹੈ, ਨਾਲ ਨਾਲ ਇਹ ਵੀ ਸੋਚ ਰਿਹਾ ਹੈ ਕਿ ਕਿਸ ਤਰ੍ਹਾਂ ਦੀ ਘਟਨਾ ਵਾਪਰ ਰਹੀ ਹੈ। ਸ਼ਹਿਰ ਵਿਚ ਅਜਿਹੀ ਕਿਹੜੀ ਘਟਨਾ ਵਾਪਰਨ ਵਾਲੀ ਹੈ ਜਿਸ ਦਾ ਅਸਰ ਉਸ ਦੀਆਂ ਮੱਝਾਂ ਤੇ ਪਏਗਾ ਤੇ ਉਹ ਮਿਲਣਗੀਆਂ ਨਹੀਂ। ਉਸ ਨੂੰ ਸਮਝ ਨਹੀਂ ਆ ਰਹੀ।

ਇਸੇ ਤਰ੍ਹਾਂ ਸ਼ਹਿਰ ਵਿਚ ਲੋਕ ਉਦਾਸ ਵੀ ਹਨ ਤੇ ਖ਼ੁਸ਼ ਵੀ। ਸ਼ਹਿਰ ਦੇ ਨੇੜੇ ਨੇੜੇ ਦੇ ਪਿੰਡਾਂ ਵਿਚ ਉਦਾਸੀ ਦਾ ਜ਼ਰਾ ਵੀ ਨਾਂ ਨਿਸ਼ਾਨ ਨਹੀਂ। ਉਨ੍ਹਾਂ ਨੂੰ

ਪਤਾ ਹੀ ਨਹੀਂ ਕਿ ਸ਼ਹਿਰ ਵਿਚ ਕੀ ਹੋ ਰਿਹਾ ਹੈ। ਛੇਹਰਟੇ ਤੇ ਅੰਮ੍ਰਿਤਸਰ ਦੇ ਦਰਮਿਆਨ ਜਰਨੈਲੀ ਸੜਕ ਤੇ ਇਸ ਵੇਲੇ ਗੱਡਿਆਂ ਦੀ ਰੇਸ ਹੋ ਰਹੀ ਹੈ। ਜੱਟਾਂ ਦੇ ਨੌਜਵਾਨ ਮੁੰਡੇ ਬੈਲਾਂ ਨੂੰ ਸੋਟੀਆਂ ਮਾਰ ਮਾਰ ਕੇ ਨਸਾ ਰਹੇ ਹਨ। ਉਨ੍ਹਾਂ ਨੇ ਸਿਰਫ ਸਾਰੀ ਪੱਕੀ ਸੜਕ ਹੀ ਨਹੀਂ ਮੱਲੀ ਹੋਈ ਸਗੋਂ ਨਾਲ ਦੀ ਕੱਚੀ ਸੜਕ ਵੀ ਉਨ੍ਹਾਂ ਦੇ ਕਬਜ਼ੇ ਵਿਚ ਹੀ ਹੈ। ਵਿਸਾਖੀ ਮਨਾਈ ਜਾ ਰਹੀ ਹੈ। ਮਿੱਟੀ ਉਡ ਰਹੀ ਹੈ। ਹਾਸੇ ਗੂੰਜ ਰਹੇ ਹਨ। ਸ਼ੋਰ ਮੱਚ ਰਿਹਾ ਹੈ। ਸੜਕ ਦੇ ਆਸ ਪਾਸ ਤਮਾਸ਼ਾ ਵੇਖਣ ਵਾਲੇ ਲੋਕ ਤਾੜੀਆਂ ਮਾਰ ਰਹੇ ਹਨ। ਕੁਝ ਅੱਧਖੜ ਉਮਰ ਦੇ ਬੰਦੇ ਗੱਡਿਆਂ ਦੇ ਪਿੱਛੇ ਪਿੱਛੇ ਘੋੜਿਆਂ ਤੇ ਆ ਰਹੇ ਹਨ। ਕੁੱਤੇ ਗੱਡਿਆਂ ਦੇ ਨਾਲ ਨਾਲ ਨੱਸ ਰਹੇ ਹਨ। ਸ਼ਾਮ ਹੋ ਰਹੀ ਹੈ। ਸੜਕ ਉੱਤੇ ਕੋਈ ਮੋਟਰ ਨਹੀਂ ਨਜ਼ਰ ਆ ਰਹੀ ਹੈ। ਨਾ ਹੀ ਕੋਈ ਯੱਕਾ ਚਲ ਰਿਹਾ ਹੈ।

ਰੇਲਵੇ ਲਾਈਨ ਕੋਲ ਚਾਰ ਬੰਦੇ ਖੜੇ ਗੱਲਾਂ ਕਰ ਰਹੇ ਹਨ :

"ਜੇ ਇਹ ਗੱਡੀ ਸਵਾਰੀਆਂ ਵਾਲੀ ਹੋਈ ਤਾਂ ਕੰਮ ਖ਼ਰਾਬ ਹੋ ਜਾਏਗਾ। ਅਸੀਂ ਫੈਸਲਾ ਜੋ ਕੀਤਾ ਹੈ ਕਿ ਸਵਾਰੀਆਂ ਵਾਲੀ ਗੱਡੀ ਨੂੰ ਨਹੀਂ ਨੁਕਸਾਨ ਪੁਚਾਣਾ। ... ਸਵਾਰੀਆਂ ਵਾਲੀ ਗੱਡੀ ਹੋ ਹੀ ਨਹੀਂ ਸਕਦੀ। ਇਸ ਵੇਲੇ ਤਾਂ ਰੋਜ਼ ਇਥੋਂ ਮਾਲ ਗੱਡੀ ਹੀ ਲੰਘਦੀ ਹੈ। ਅੱਜ ਕੱਲ੍ਹ ਰੋਜ਼ ਮਾਲ ਗੱਡੀਆਂ ਵਿਚ ਮਿਲਟਰੀ ਦਾ ਸਮਾਨ ਲੰਘਦਾ ਹੈ। ਕੱਲ੍ਹ ਵੀ ਇਸ ਵੇਲੇ ਇਥੋਂ ਜਿਹੜੀ ਮਾਲ ਗੱਡੀ ਲੰਘੀ ਸੀ, ਉਸ ਵਿਚ ਮਿਲਟਰੀ ਦਾ ਸਮਾਨ ਹੀ ਸੀ। ਇਸ ਸਮਾਨ ਨੂੰ ਬਰਬਾਦ ਕਰਨ ਨਾਲ ਅਸੀਂ ਅੰਗਰੇਜ਼ਾਂ ਦਾ ਕਾਫੀ ਨੁਕਸਾਨ ਕਰ ਸਕਾਂਗੇ। ... ਸਮਾਨ ਕਿਵੇਂ ਬਰਬਾਦ ਕਰਾਂਗੇ ? ... ਇਹ ਵੀ ਕੋਈ ਪੁੱਛਣ ਵਾਲੀ ਗੱਲ ਹੈ। ਸਾਡੇ ਕੋਲ ਪੈਟਰੋਲ ਕਾਹਦੇ ਲਈ ਹੈ। ਬਸ ਅੱਗ ਲਾ ਦਿਓ। ਅੱਗ ਲਾ ਕੇ ਅਸੀਂ ਇਥੋਂ ਨੱਸ ਜਾਵਾਂਗੇ। ਜਿੰਨੀ ਦੇਰ ਵਿਚ ਇਥੇ ਪੋਲੀਸ ਪਹੁੰਚੇਗੀ, ਅਸੀਂ ਘਰੋ ਘਰੀ ਪਹੁੰਚੇ ਹੋਵਾਂਗੇ। ... ਪਰ ਇਕ ਗੱਲ ਦਾ ਖ਼ਿਆਲ ਰੱਖਣਾ ਜ਼ਰੂਰੀ ਹੈ—ਵਿਚਾਰੇ ਡਰਾਈਵਰ ਤੇ ਗਾਰਡ ਦੀ ਜਾਨ ਨਾ ਚਲੀ ਜਾਏ। ... ਅਸੀਂ ਤਾਂ ਕੋਸ਼ਿਸ਼ ਕਰਾਂਗੇ ਕਿ ਉਹ ਬਚ ਜਾਣ ਪਰ ਜੇ ਉਹ ਅੰਗਰੇਜ਼ ਦੇ ਵੱਧ ਵਫ਼ਾਦਾਰ ਹੋਏ ਤਾਂ ਉਨ੍ਹਾਂ ਦੀ ਕਿਸਮਤ। ... ਅੱਜ ਮੈਂ ਤਾਂ ਆਪਣੀ ਬੀਵੀ ਨੂੰ ਕਹਿ ਕੇ ਆਇਆਂ ਕਿ ਬਹੁਤੀ ਉਡੀਕ ਨਾ ਕਰੇ, ਕੀ ਪਤਾ ਘਰ ਜਾਈਏ ਕਿ ਜੇਲ੍ਹ ਵਿਚ ਪਹੁੰਚੀਏ। ... ਜੇਲ੍ਹ ਨੂੰ ਵੀ ਹੁਣ ਘਰ ਹੀ ਸਮਝਣਾ ਪਏਗਾ। ਅੱਜ ਨਾ ਗਏ ਤਾਂ ਦੋ ਦਿਨ ਠਹਿਰ ਕੇ ਪੁੱਜ ਜਾਵਾਂਗੇ। ਇਹ ਆਜ਼ਾਦੀ ਦੀ ਲੜਾਈ ਹੁਣ ਖ਼ਤਮ ਤਾਂ ਓਦੋਂ ਹੀ ਹੋਏਗੀ ਜਦੋਂ ਆਜ਼ਾਦੀ ਮਿਲ ਗਈ। ਘਰ ਵਿਚ ਰਹਿ ਕੇ ਗ਼ੁਲਾਮਾਂ ਵਾਂਗ ਜੀਣ ਨਾਲੋਂ ਗ਼ੁਲਾਮੀ ਦੀਆਂ ਜ਼ੰਜੀਰਾਂ ਕੱਟਣ ਲਈ ਜੇਲ੍ਹ ਵਿਚ ਜੀਵਨ ਬਤੀਤ ਕਰਨਾ ਲੱਖ ਦਰਜੇ ਚੰਗਾ ਹੈ। ... ਨਹੀਂ, ਨਹੀਂ, ਹੁਣ ਇਹ ਪਲੈਨ ਨਹੀਂ ਬਦਲਿਆ ਜਾ ਸਕਦਾ। ਤੂੰ ਵੱਡਾ ਡਰਾਈਵਰ ਦਾ ਹਮਦਰਦ ਆ ਗਿਆ ਹੈਂ। ਜੇ ਤੈਨੂੰ ਉਸ ਨਾਲ ਏਨੀ ਹੀ ਹਮਦਰਦੀ ਹੈ ਤਾਂ ਜਾਹ ਘਰ ਜਾ ਕੇ ਬੈਠ, ਅਸੀਂ ਆਪੇ ਹੀ ਕੰਮ ਕਰ ਲਵਾਂਗੇ। ਇਹ ਔਖੇ ਕੰਮ ਨੇ ਭਾਈ ਸਾਹਿਬ। ਤੇਰੇ ਜਿਹੇ ਜਜ਼ਬਾਤੀ ਬੰਦੇ ਦਾ ਇਥੇ ਕੀ ਕੰਮ ...। ਡਰਾਈਵਰ ਦੀ ਜ਼ਿੰਦਗੀ ਅਸੀਂ ਵੀ ਬਚਾਣੀ ਚਾਹਾਂਗੇ। ਪਰ ਉਸ ਦੀ ਜ਼ਿੰਦਗੀ ਬਚਾਣ ਲਈ ਅਸੀਂ ਆਪਣਾ ਪ੍ਰੋਗਰਾਮ ਨਹੀਂ ਬਦਲ

ਸੀ ਜਿਸ ਦਾ ਕੋਈ ਵਾਰਸ ਨਹੀਂ ਸੀ ਪਹੁੰਚਿਆ। ਬੜਾ ਸੋਹਣਾ ਨੌਜਵਾਨ ਸੀ। ਮਰਨ ਤੇ ਵੀ ਉਸ ਦੇ ਚਿਹਰੇ ਤੋਂ ਰੌਣਕ ਨਹੀਂ ਸੀ ਗਾਇਬ ਹੋਈ। ਉਸ ਦੀ ਜੇਬ ਵਿਚੋਂ ਇਕ ਚਿੱਠੀ ਨਿਕਲੀ ਸੀ। ਪਰ ਉਸ ਚਿੱਠੀ ਉਪਰ ਵੀ ਉਸ ਨੌਜਵਾਨ ਦਾ ਨਾਂ ਨਹੀਂ ਸੀ ਲਿਖਿਆ ਹੋਇਆ। ਇਹ ਨਹੀਂ ਸੀ ਪਤਾ ਲਗ ਸਕਿਆ ਕਿ ਉਹ ਚਿੱਠੀ ਕਿਸ ਨੂੰ ਸੰਬੋਧਨ ਕੀਤੀ ਗਈ ਸੀ। ਲਿਖਿਆ ਸੀ : ਮੇਰੀ ਜ਼ਿੰਦਗੀ ਦੇ ਮਾਲਕ, ਮੇਰਾ ਦਿਲ ਡਰਦਾ ਹੈ ਕਿ ਸ਼ਾਇਦ ਅਸੀਂ ਜ਼ਿੰਦਗੀ ਦੇ ਸਾਥੀ ਨਾ ਬਣ ਸਕੀਏ। ਨਾ ਸਹੀ। ਦੁਨੀਆ ਦੀ ਨਜ਼ਰ ਵਿਚ ਨਾ ਸਹੀ। ਪਰ ਮੈਂ ਤਾਂ ਕਈ ਚਿਰਾਂ ਤੋਂ ਤੁਹਾਡੀ ਸਾਥੀ ਬਣ ਚੁੱਕੀ ਹਾਂ। ਇਹ ਸਾਥ ਮੌਤ ਵੀ ਨਹੀਂ ਤੋੜ ਸਕਦੀ। ਮੈਂ ਤੁਹਾਨੂੰ ਆਪਣੀ ਜ਼ਿੰਦਗੀ ਦਾ ਮਾਲਕ ਬਣਾ ਚੁੱਕੀ ਹਾਂ, ਜ਼ਿੰਦਗੀ ਤੁਹਾਡੇ ਹਵਾਲੇ ਕਰ ਚੁੱਕੀ ਹਾਂ। ਅੱਜ ਸ਼ਾਮ ਨੂੰ ਜੇ ਜੀਉਂਦੇ ਰਹੇ ਤਾਂ ਮਿਲਾਂਗੇ। ਤੁਹਾਡੀ ...।

ਰਾਮ ਸਰਨ ਚਿੱਠੀ ਪੜ੍ਹ ਕੇ ਰੋ ਪਿਆ ਸੀ। ਉਸ ਨੇ ਚਿੱਠੀ ਜੇਬ ਵਿਚ ਪਾ ਲਈ ਸੀ। ਹੁਣ ਤਕ ਉਹ ਚਿੱਠੀ ਉਸ ਦੇ ਕੋਲ ਹੈ। ਸ਼ਾਮ ਨੂੰ ਵਿਚਾਰੀ ਅਭਾਗੀ ਉਸ ਨੂੰ ਉਡੀਕਦੀ ਰਹੀ ਹੋਵੇਗੀ। 'ਜੇ ਜੀਉਂਦੇ ਰਹੇ ਤਾਂ ਮਿਲਾਂਗੇ।' ਉਸ ਨੇ ਆਪ ਹੀ ਤਾਂ ਲਿਖਿਆ ਸੀ। ਉਸ ਨੂੰ ਕੀ ਪਤਾ ਕਿ ਉਸ ਦੀ ਜ਼ਿੰਦਗੀ ਦਾ ਮਾਲਕ ਟੁਰ ਗਿਆ ਸੀ, ਇਸ ਦੁਨੀਆ ਵਿਚ ਹੀ ਨਹੀਂ ਸੀ ਰਿਹਾ।

ਇਥੋਂ ਕੁਝ ਫਾਸਲੇ ਤੇ ਭਗਤਾਂ ਵਾਲਾ ਗੇਟ ਕੋਲ ਇਕ ਮਕਾਨ ਵਿਚ ਵੀਹ ਪੰਝੀ ਹਿੰਦੂ, ਸਿੱਖ, ਮੁਸਲਮਾਨ ਇਕੱਠੇ ਹੋਏ ਹੋਏ ਹਨ। ਇਸ ਮੀਟਿੰਗ ਵਿਚ ਫੈਸਲਾ ਹੋ ਰਿਹਾ ਹੈ ਕਿ ਸ਼ਹਿਰ ਦੀ ਸਥਿਤੀ ਦੀ ਖ਼ਬਰ ਧਰਮਸਾਲਾ (ਪਹਾੜ) ਡਾਕਟਰ ਕਿਚਲੂ ਨੂੰ ਪੁਚਾਈ ਜਾਵੇ। ਇਕ ਲੰਮੀ ਸਾਰੀ ਚਿੱਠੀ ਵਿਚ ਸਾਰੀ ਹਾਲਤ ਦਾ ਬਿਆਨ ਦਰਜ ਕੀਤਾ ਜਾਂਦਾ ਹੈ। ਤਿੰਨ ਆਦਮੀਆਂ ਦੀ ਡਿਊਟੀ ਲਾਈ ਜਾਂਦੀ ਹੈ ਕਿ ਉਹ ਧਰਮਸਾਲਾ ਜਾਣ ਤੇ ਕਿਸੇ ਵੀ ਤਰ੍ਹਾਂ ਡਾਕਟਰ ਕਿਚਲੂ ਨੂੰ ਚਿੱਠੀ ਪੁਚਾਣ। ਤਿੰਨੇ ਬੰਦੇ ਤਿਆਰ ਹੋ ਜਾਂਦੇ ਹਨ। ਚਿੱਠੀ ਉਨ੍ਹਾਂ ਦੇ ਹਵਾਲੇ ਕਰ ਦਿੱਤੀ ਜਾਂਦੀ ਹੈ। ਇਹ ਤਿੰਨ ਬੰਦੇ ਸੋਹਨ ਸਿੰਘ, ਰਘਬੀਰ ਦਾਸ ਤੇ ਧਿਆਨ ਚੰਦ ਹਨ। ਮੁਹੰਮਦ ਰਫੀ ਦੀ ਬੜੀ ਖਾਹਿਸ਼ ਹੈ ਕਿ ਉਸ ਨੂੰ ਇਸ ਕੰਮ ਲਈ ਭੇਜਿਆ ਜਾਏ। ਪਰ ਸਭਾ ਦੇ ਮੁਖੀ ਨੇ ਉਸ ਦੀ ਗੱਲ ਨਹੀ ਮੰਨੀ। ਉਹ ਸ਼ਾਇਦ ਉਸ ਦੇ ਸਪੁਰਦ ਕੋਈ ਹੋਰ ਕੰਮ ਕਰਨਾ ਚਾਹੁੰਦਾ ਹੈ। ਸੋਹਨ ਸਿੰਘ, ਰਘਬੀਰ ਦਾਸ ਤੇ ਧਿਆਨ ਚੰਦ ਚਿੱਠੀ ਲੈ ਕੇ ਚਲੇ ਜਾਂਦੇ ਹਨ। ਸਭਾ ਦਾ ਮੁਖੀ ਦੋ ਹੋਰ ਬੰਦਿਆਂ ਨੂੰ ਪਰ੍ਹਾਂ ਜਾ ਕੇ ਕੁਝ ਹਦਾਇਤਾਂ ਦਿੰਦਾ ਹੈ ਤੇ ਫਿਰ ਉਹ ਵੀ ਚਲੇ ਜਾਂਦੇ ਹਨ। ਹੁਣ ਉਹ ਮੁਹੰਮਦ ਰਫੀ ਨੂੰ ਪਰ੍ਹਾਂ ਲਿਜਾਂਦਾ ਹੈ। ਕਾਫੀ ਦੇਰ ਉਸ ਨਾਲ ਗੱਲਾਂ ਕਰਦਾ ਰਹਿੰਦਾ ਹੈ। ਮੀਟਿੰਗ ਵਿਚ ਬੈਠੇ ਹੋਰ ਬੰਦਿਆਂ ਨੇ ਉਨ੍ਹਾਂ ਦੀ ਕੋਈ ਗੱਲ ਨਹੀਂ ਸੁਣੀ। ਮੁਹੰਮਦ ਰਫੀ ਗੱਲਬਾਤ ਤੋਂ ਬਾਅਦ ਸਾਰਿਆਂ ਨੂੰ ਸਲਾਮ ਕਰਕੇ ਹੇਠਾਂ ਉਤਰ ਜਾਂਦਾ ਹੈ। ਹੇਠਾਂ ਉਤਰ ਕੇ ਉਹ ਛੇਤੀ ਛੇਤੀ ਕਦਮ ਪੁੱਟਣ ਲੱਗਦਾ ਹੈ। ਫਿਰ ਨੱਸ ਪੈਂਦਾ ਹੈ। ਫਿਰ ਝੱਟ ਹੀ ਕਿਸੇ ਗਲੀ ਵਿਚ ਮੁੜ ਜਾਂਦਾ ਹੈ।

ਹਾਲ ਬਾਜ਼ਾਰ ਵਿਚੋਂ ਡਾਇਰ ਦੇ ਜਲੂਸ ਨੂੰ ਲੰਘਿਆਂ ਕਾਫੀ ਦੇਰ ਹੋ ਚੁੱਕੀ ਹੈ, ਪਰ ਅਜੇ ਤਕ ਸਾਰੇ ਬਾਜ਼ਾਰ ਵਿਚ ਬੇ-ਰੌਣਕੀ ਹੈ। ਕੋਈ ਟਾਵਾਂ ਟਾਵਾਂ ਬੰਦਾ

ਹੀ ਨਜ਼ਰ ਆਉਂਦਾ ਹੈ। ਡਾਕਖ਼ਾਨੇ ਦੇ ਬਾਹਰ ਇਕ ਬੰਦੂਕ ਵਾਲਾ ਪਹਿਰੇਦਾਰ ਖੜਾ ਹੈ। ਡਾਕਖ਼ਾਨੇ ਦੇ ਅੰਦਰ ਇਕ ਪੋਸਟ ਮਾਸਟਰ ਤੇ ਤਿੰਨ ਕਲਰਕ ਨੇੜੇ ਨੇੜੇ ਬੈਠੇ ਹਨ। ਕਿਸੇ ਦੇ ਮੂੰਹੋਂ ਕੋਈ ਗੱਲ ਨਹੀਂ ਨਿਕਲ ਰਹੀ।

ਡਾਕੀਆ ਮੋਹਰਾਂ ਲਾ ਰਿਹਾ ਹੈ ਤੇ ਡਾਕਖਾਨੇ ਦੇ ਬਾਹਰ ਬੈਠਾ ਬੰਦੂਕ ਵਾਲਾ ਚੌਕੀਦਾਰ ਊਂਘ ਰਿਹਾ ਹੈ। ਇਹ ਰਾਖੀ ਕਰ ਰਿਹਾ ਹੈ ਜਾਂ ਸੌਂ ਰਿਹਾ ਹੈ ? ਇਸ ਨੂੰ ਕੀ, ਜੇ ਕੋਈ ਡਾਕਖ਼ਾਨੇ ਨੂੰ ਲੁੱਟ ਲਏ। ਇਸ ਦੀ ਡਿਊਟੀ ਸਿਰਫ ਏਨੀ ਹੈ ਡਾਕਖ਼ਾਨੇ ਦੇ ਬਾਹਰ ਬੰਦੂਕ ਲੈ ਕੇ ਬਹਿਣਾ। ਹਾਲਤ ਇਸ ਤਰ੍ਹਾਂ ਸੀ ਜਿਵੇਂ ਸਭ ਨੂੰ ਫਾਂਸੀ ਦਾ ਹੁਕਮ ਮਿਲਿਆ ਹੋਵੇ।

ਰਾਮ ਬਾਗ ਗੇਟ ਦੇ ਨੇੜੇ ਹੀ ਇਕ ਪਹਿਲਵਾਨਾਂ ਦਾ ਅਖਾੜਾ ਹੈ। ਉਸ ਅਖਾੜੇ ਵਿਚ ਅੱਜ ਕੁਸ਼ਤੀਆਂ ਹੋਣੀਆਂ ਸਨ। ਪੰਜਾਬ ਭਰ ਦੇ ਪਹਿਲਵਾਨਾਂ ਨੇ ਉਥੇ ਇਕੱਠੇ ਹੋਣਾ ਸੀ। ਪਰ ਕੁਸ਼ਤੀਆਂ ਨਹੀਂ ਹੋ ਸਕੀਆਂ। ਇਥੋਂ ਦੋ ਤਿੰਨ ਪਹਿਲਵਾਨਾਂ ਕੋਲੋਂ ਅੱਜ ਘਰ ਨਹੀਂ ਬੈਠਿਆ ਗਿਆ ਇਸ ਲਈ ਅਖਾੜੇ ਵਿਚ ਪਹੁੰਚ ਗਏ ਹਨ। ਐਵੇਂ ਕਪੜੇ ਉਤਾਰ ਕੇ ਇਕ ਦੂਜੇ ਨਾਲ ਦਾਅ ਅਜ਼ਮਾ ਰਹੇ ਹਨ। ਕਦੀ ਇਕ ਹੇਠਾਂ ਡਿੱਗ ਪੈਂਦਾ ਹੈ, ਕਦੀ ਦੂਜਾ ਤੇ ਕਦੀ ਤੀਜਾ। ਇੰਜ ਉਹ ਵਕਤ ਕੱਟ ਰਹੇ ਹਨ।

ਇਨ੍ਹਾਂ ਤਿੰਨਾਂ ਪਹਿਲਵਾਨਾਂ ਵਿਚੋਂ ਇਕ ਰੋੜਾ ਪਹਿਲਵਾਨ ਹੈ। ਇਹ ਡਾਇਰ ਨੂੰ ਜਾਣਦਾ ਹੈ। ਡਾਇਰ ਨੇ ਕਈ ਵਾਰ ਰੋੜੇ ਨੂੰ ਚੰਗੇ ਚੰਗੇ ਇਨਾਮ ਦਿਵਾਏ ਹਨ। ਇਸ ਨੂੰ ਕਦੀ ਕਦੀ ਘਰ ਵੀ ਬੁਲਾਂਦਾ ਹੈ। ਚੰਗਾ ਖਵਾਂਦਾ ਪਿਲਾਂਦਾ ਹੈ।

ਰੋੜੇ ਨੂੰ ਇਕ ਵਾਰ ਡਾਇਰ ਨੇ ਬੜਾ ਮੁਸ਼ਕਲ ਕੰਮ ਦੱਸਿਆ ਸੀ। ਰੋੜੇ ਨੇ ਉਹ ਕਰ ਦਿੱਤਾ ਸੀ। ਓਦੋਂ ਦਾ ਡਾਇਰ ਉਸ ਤੇ ਮਰਦਾ ਹੈ, ਉਸ ਦੀਆਂ ਸਿਫ਼ਤਾਂ ਕਰਦਾ ਨਹੀਂ ਥੱਕਦਾ। ਰੋੜਾ ਆਮ ਜਲੰਧਰ ਜਾਂਦਾ ਰਹਿੰਦਾ ਹੈ। ਉਥੇ ਰੋੜੇ ਦਾ ਵੱਡਾ ਭਰਾ ਰਹਿੰਦਾ ਹੈ। ਪਿਛੇ ਜਿਹੇ ਮਿਲਟਰੀ ਦੇ ਬੰਦਿਆਂ ਨੂੰ ਪਹਿਲਵਾਨੀ ਸਿਖਾਣ ਲਈ ਰੋੜੇ ਨੂੰ ਪੱਕਾ ਕੰਮ ਮਿਲ ਗਿਆ ਸੀ। ਉਹ ਕੰਮ ਵੀ ਉਸ ਨੂੰ ਡਾਇਰ ਨੇ ਹੀ ਦਿਵਾਇਆ ਸੀ।

ਜਲੰਧਰ ਦਾ ਇਕ ਹੋਰ ਪਹਿਲਵਾਨ ਅੱਲਾ ਰੱਖਾ ਵੀ ਕਿਸੇ ਜ਼ਮਾਨੇ ਡਾਇਰ ਦੇ ਬਹੁਤ ਨੇੜੇ ਸੀ। ਇਕ ਵਾਰ ਕਿਸੇ ਪਾਰਟੀ ਵਿਚ ਪਤਾ ਨਹੀਂ ਕਿਸ ਗੱਲੋਂ ਡਾਇਰ ਨੇ ਅੱਲਾ ਰੱਖਾ ਨੂੰ ਡਾਂਟ ਦਿੱਤਾ। ਅੱਲਾ ਰੱਖਾ ਡਾਂਟ ਬਰਦਾਸ਼ਤ ਨਾ ਕਰ ਸਕਿਆ ਤੇ ਅੱਗੋਂ ਬੋਲ ਪਿਆ। ਡਾਇਰ ਨੇ ਗੁੱਸੇ ਵਿਚ ਆ ਕੇ ਹੱਥ ਚੁੱਕ ਲਿਆ ਤੇ ਅੱਲਾ ਰੱਖਾ ਨੂੰ ਚਪੇੜ ਜੜ੍ਹ ਦਿੱਤੀ। ਅੱਲਾ ਰੱਖਾ ਕਿਥੇ ਬਰਦਾਸ਼ਤ ਕਰਨ ਵਾਲਾ ਸੀ। ਉਸ ਨੇ ਡਾਇਰ ਨੂੰ ਫੜ ਲਿਆ। ਉਸ ਦੀ ਟਾਈ ਨੂੰ ਫੜ ਕੇ ਉਸ ਨੇ ਕਾਫੀ ਦੇਰ ਡਾਇਰ ਦੇ ਗਲੇ ਨੂੰ ਮਰੋੜਾ ਦਿੱਤੀ ਰੱਖਿਆ। ਆਖ਼ਰ ਪਾਰਟੀ ਵਿਚ ਬੈਠੇ ਹੋਰ ਲੋਕਾਂ ਨੇ ਛੁਡਾਇਆ। ਇਹ ਡਾਇਰ ਦੀ ਬੜੀ ਭਾਰੀ ਬੇਇਜ਼ਤੀ ਸੀ। ਉਹ ਬਰੀਗੇਡੀਅਰ ਜਨਰਲ ਸੀ ਤੇ ਇਕ ਮਾਮੂਲੀ ਜਿਹੇ ਪਹਿਲਵਾਨ ਨੇ ਉਸਦੀ ਬੇਇਜ਼ਤੀ ਕਰ ਦਿੱਤੀ ਸੀ। ਉਹ ਕਿਵੇਂ ਬਰਦਾਸ਼ਤ ਕਰ ਸਕਦਾ ਸੀ। ਉਸ ਵੇਲੇ ਤਾਂ ਉਹ ਚੁੱਪ ਹੋ ਗਿਆ ਪਰ ਉਸ ਨੇ ਬਦਲਾ ਲੈਣ ਦਾ ਪੱਕਾ ਇਰਾਦਾ ਬਣਾ ਲਿਆ। ਇਸ ਤੋਂ

ਬੱਚਿਆਂ ਵੱਲ ਵੇਖ ਕੇ ਅੱਗੇ ਲੰਘ ਆਈ ਹੈ। ਗਰਮ ਰੁੱਤ ਵਿਚ ਇਹੋ ਜਿਹੇ ਮਖਮਲੀ ਘਾਹ ਦੀ ਕਿੰਨੀ ਲੋੜ ਹੁੰਦੀ ਹੈ ਤੇ ਉਹ ਮਖਮਲੀ ਘਾਹ ਦਾ ਹੋਰ ਆਨੰਦ ਮਾਣਨ ਲਈ ਇਕ ਥਾਂ ਤੇ ਬਹਿ ਜਾਂਦੀ ਹੈ। ਖੇਡ ਰਹੇ ਬੱਚੇ ਉਸ ਤੋਂ ਕਾਫੀ ਦੂਰ ਹਨ। ਸਟੈਲਾ ਨੂੰ ਇਉਂ ਲੱਗ ਰਿਹਾ ਹੈ ਜਿਵੇਂ ਇਨ੍ਹਾਂ ਪ੍ਰੇਮੀਆਂ ਨੂੰ ਇਸ ਤੋਂ ਪਹਿਲਾਂ ਇਹੋ ਜਿਹਾ ਮੌਕਾ ਕਦੀ ਨਹੀਂ ਮਿਲਿਆ। ਤੇ ਅੱਜ ਇਹ ਇਸ ਮੌਕੇ ਤੋਂ ਪੂਰਾ ਪੂਰਾ ਫਾਇਦਾ ਉਠਾ ਰਹੇ ਹਨ। ਕੀ ਪਤਾ, ਫਿਰ ਕਦੀ ਇਹ ਮੌਕਾ ਮਿਲੇ ਜਾਂ ਨਾ ਮਿਲੇ।

ਸਟੈਲਾ ਕਲਪਨਾ ਹੀ ਕਲਪਨਾ ਵਿਚ ਜੱਸੀ ਨੂੰ ਜਲ੍ਹਿਆਂਵਾਲਾ ਬਾਗ ਵਿਚ ਵੇਖ ਰਹੀ ਹੈ। ਉਹ ਭੀੜ ਵਿਚ ਖੜਾ ਤਕਰੀਰਾਂ ਸੁਣ ਰਿਹਾ ਹੋਵੇਗਾ। ਜੋਸ਼ ਵਿਚ ਉਸ ਦੇ ਡੌਲੇ ਫਰਕ ਰਹੇ ਹੋਣਗੇ। ਇਨਕਲਾਬ ਜ਼ਿੰਦਾਬਾਦ ਦੇ ਨਾਅਰਿਆਂ ਵਿਚ ਉਸ ਦੀ ਆਵਾਜ਼ ਵੀ ਸ਼ਾਮਲ ਹੋਵੇਗੀ। ਅੰਗਰੇਜ਼ਾਂ ਨਾਲ ਉਸ ਦੀ ਨਫ਼ਰਤ ਵਿਚ ਹੋਰ ਵੀ ਵਾਧਾ ਹੋ ਰਿਹਾ ਹੋਵੇਗਾ। ਪਰ ਇਸ ਵੇਲੇ ਵੀ ਉਸ ਨੂੰ ਆਪਣੀ ਸਟੈਲਾ ਜ਼ਰੂਰ ਯਾਦ ਆ ਰਹੀ ਹੋਵੇਗੀ। ਉਸ ਨੂੰ ਹਰ ਅੰਗਰੇਜ਼ ਨਾਲ ਨਫ਼ਰਤ ਹੋ ਸਕਦੀ ਹੈ ਪਰ ਆਪਣੀ ਸਟੈਲਾ ਨਾਲ ਨਹੀਂ।

ਸਟੈਲਾ ਨੂੰ ਖ਼ਾਲਸਾ ਕਾਲਜ ਦੀਆਂ ਸਲਾਨਾ ਖੇਡਾਂ ਦਾ ਦਿਨ ਯਾਦ ਆਉਂਦਾ ਹੈ। ਉਸ ਦਿਨ ਉਹ ਜੱਸੀ ਦੇ ਸੱਦੇ ਤੇ ਉਥੇ ਗਈ ਸੀ। ਜੱਸੀ ਨੇ ਬਹੁਤ ਸਾਰੀਆਂ ਖੇਡਾਂ ਵਿਚ ਹਿੱਸਾ ਲਿਆ ਪਰ ਦੌੜਾਂ ਵਿਚ ਤਾਂ ਉਹਦਾ ਮੁਕਾਬਲਾ ਹੀ ਕੋਈ ਨਹੀਂ ਸੀ। ਲੰਮੀ ਇਕ ਮੀਲ ਦੀ ਦੌੜ ਵਿਚ ਉਹ ਪਹਿਲਾਂ ਕਦੀ ਨਹੀਂ ਸੀ ਜਿੱਤਿਆ, ਪਰ ਉਸ ਦਿਨ ਉਸ ਨੇ ਬੜੇ ਵਿਸ਼ਵਾਸ ਨਾਲ ਆਪਣੇ ਦੌੜ ਵਾਲੇ ਇਕ ਹੋਰ ਸਾਥੀ ਨੂੰ ਕਹਿ ਦਿੱਤਾ ਸੀ ਕਿ ਅੱਜ ਉਹ ਹਰ ਹਾਲਤ ਵਿਚ ਜਿੱਤੇਗਾ। ਹੁਣ ਮੀਲ ਖ਼ਤਮ ਹੋਣ ਵਾਲਾ ਸੀ ਤੇ ਵਿਦਿਆਰਥੀਆਂ ਦੀ ਭੀੜ ਇਕ ਥਾਂ ਤੇ ਲੱਗ ਗਈ ਸੀ। ਸੰਘ ਫਾੜ ਫਾੜ ਕੇ ਉਹ ਆਪੋ ਆਪਣੇ ਦੋਸਤ ਨੂੰ ਜਿੱਤਣ ਦੀ ਕੋਸ਼ਿਸ਼ ਕਰ ਰਹੇ ਸਨ। ਸਟੈਲਾ ਦਾ ਜੱਸੀ ਜਿੱਤ ਗਿਆ। ਉਸ ਨੂੰ ਮੁੰਡਿਆਂ ਨੇ ਚੁੱਕ ਲਿਆ।

ਸਟੈਲਾ ਨੂੰ ਹੁਣ ਵੀ ਯਾਦ ਹੈ, ਉਸ ਦੀਆਂ ਬਾਹਵਾਂ ਉਸ ਵੇਲੇ ਜੱਸੀ ਨੂੰ ਗੱਲ ਲਾਣ ਲਈ ਕਿੰਨੀਆਂ ਬੇਚੈਨ ਸਨ। ਆਖ਼ਰ ਜੱਸੀ ਉਸ ਕੋਲ ਆ ਗਿਆ ਤੇ ਉਸ ਨੇ ਘੁੱਟ ਕੇ ਜੱਫੀ ਪਾ ਲਈ। ਆਸ ਪਾਸ ਦੇ ਲੋਕ ਵੇਖ ਰਹੇ ਸਨ। ਪ੍ਰੋਫ਼ੈਸਰ ਇਸ ਬਦਤਮੀਜ਼ੀ ਤੇ ਨੱਕ ਚੜ੍ਹਾ ਰਹੇ ਸਨ। ਵਿਦਿਆਰਥੀ ਮਖੌਲ ਉਡਾ ਰਹੇ ਸਨ, ਤਾੜੀਆਂ ਮਾਰ ਰਹੇ ਸਨ, ਹੱਸ ਰਹੇ ਸਨ। ਪਰ ਜੱਸੀ ਨੂੰ ਕਿਸੇ ਦੀ ਪਰਵਾਹ ਨਹੀਂ ਸੀ।

ਜਲੂਸ ਹਾਲਾਂ ਵੀ ਜਲ੍ਹਿਆਂਵਾਲਾ ਬਾਗ ਤੱਕ ਨਹੀਂ ਅਪੜਿਆ। ਦੋ ਬੰਦੇ ਜਲੂਸ ਦੇ ਕੋਲੋਂ ਦੀ ਲੰਘੇ ਹਨ। ਇਕ ਦੇ ਹੱਥ ਵਿਚ ਚਿੱਟੀ ਚਾਦਰ ਵਿਚ ਲਪੇਟੀ ਹੋਈ ਕੋਈ ਚੀਜ਼ ਹੈ। ਦੂਜਾ ਬੰਦਾ ਉਹਦੇ ਨਾਲ ਨਾਲ ਚਲ ਰਿਹਾ ਹੈ। ਦੋਵੇਂ ਬੰਦੇ ਮੂੰਹ ਵਿਚ ਕੁਝ ਬੋਲਦੇ ਜਾ ਰਹੇ ਹਨ।

ਮੈਂ ਕਾਰ ਵਿਚੋਂ ਬਾਹਰ ਵੇਖ ਰਿਹਾ ਹਾਂ। ਮੈਂ ਮੁਰਦਾ ਬੱਚੇ ਨੂੰ ਲਿਜਾ ਰਹੇ ਦੋ ਬੰਦਿਆਂ ਨੂੰ ਵੇਖਿਆ ਹੈ। ਮੈਂ ਸੜਕ ਦੀ ਨੁੱਕਰ ਤੇ ਬੈਠੇ ਇਕ ਕੋਹੜੇ ਮੰਗਤੇ ਨੂੰ ਵੀ ਵੇਖਿਆ ਹੈ। ਮੈਂ ਇਕ ਪਾਗਲ ਔਰਤ ਨੂੰ ਵੀ ਵੇਖਿਆ ਹੈ ਜੋ ਹੁਣੇ ਹੁਣੇ ਕੋਲੋਂ

ਦੀ ਲੰਘੀ ਹੈ। ਮੈਂ ਸੋਟੀ ਨਾਲ ਚਲਦੇ ਇਕ ਅੱਧ-ਨੰਗੇ ਅੰਨ੍ਹੇ ਨੂੰ ਵੀ ਵੇਖਿਆ ਹੈ। ਫਿਰ ਮੈਂ ਕਾਰ ਵਿਚੋਂ ਆਪਣੇ ਸਿਰ ਨੂੰ ਬਾਹਰ ਕੱਢ ਕੇ ਜਲੂਸ ਦਾ ਸਾਰਾ ਪਿਛਲਾ ਹਿੱਸਾ ਬੜੀ ਗਹੁ ਨਾਲ ਵੇਖਿਆ ਹੈ। ਮੈਂ ਕਾਫ਼ੀ ਦੇਰ ਬਾਹਰ ਦੇਖਦਾ ਰਿਹਾ ਹਾਂ। ਤੇ ਹੁਣ ਮੈਂ ਫਿਰ ਆਪਣੀ ਥਾਂ ਤੇ ਜੰਮ ਕੇ ਬੈਠ ਗਿਆ ਹਾਂ। ਮੇਰਾ ਹੁਣ ਬਾਹਰ ਵੇਖਣ ਤੇ ਦਿਲ ਨਹੀਂ ਕਰ ਰਿਹਾ। ਬਾਹਰ ਕੁਝ ਵੀ ਨਹੀਂ। ਬਾਹਰ ਕੋਈ ਆਦਮੀ ਨਹੀਂ। ਬਾਹਰ ਕੋਈ ਜੀਉਂਦਾ ਆਦਮੀ ਨਹੀਂ। ਮੁਰਦਾ ਬੱਚੇ ਨੂੰ ਲਿਜਾ ਰਹੇ ਦੋ ਬੰਦੇ ਵੀ ਮੁਰਦਾ ਹੀ ਸਨ।

ਕਈ ਬਹਾਨੇ ਤੋਂ ਬਿਨਾਂ ਵੀ ਮਰ ਜਾਂਦੇ ਹਨ। ਘਰੋਂ ਸਬਜ਼ੀ ਖਰੀਦਣ ਲਈ ਨਿਕਲਦੇ ਹਨ। ਰਸਤੇ ਵਿਚ ਗੋਲੀ ਚਲ ਜਾਂਦੀ ਹੈ। ਉਹ ਗੋਲੀ ਦਾ ਸ਼ਿਕਾਰ ਹੋ ਜਾਂਦੇ ਹਨ। ਘਰੋਂ ਸਬਜ਼ੀ ਖਰੀਦਣ ਲਈ ਲਿਆਏ ਪੈਸੇ ਉਨ੍ਹਾਂ ਦੇ ਹੱਥੋਂ ਡਿੱਗ ਜਾਂਦੇ ਹਨ। ਘਰ ਵਾਲੇ ਸਬਜ਼ੀ ਦੀ ਉਡੀਕ ਕਰ ਰਹੇ ਹੁੰਦੇ ਹਨ ਤੇ ਉਨ੍ਹਾਂ ਨੂੰ ਕੁਝ ਚਿਰ ਮਗਰੋਂ ਖ਼ਬਰ ਮਿਲਦੀ ਹੈ ਕਿ ਸਬਜ਼ੀ ਨਹੀਂ ਆਏਗੀ, ਸਬਜ਼ੀ ਲਿਆਣ ਵਾਲਾ ਵੀ ਨਹੀਂ ਆਏਗਾ। ਇੰਜ ਵੀ ਮੌਤਾਂ ਹੁੰਦੀਆਂ ਹਨ।

ਫਿਰ ਮੈਂ ਹੁਣੇ ਹੁਣੇ ਜਿਹੜੀ ਨੰਗੀ ਔਰਤ ਵੇਖੀ ਹੈ, ਉਹ ਕੋਈ ਜੀਉਂਦੀ ਹੈ। ਬਿਲਕੁਲ ਨਹੀਂ, ਉਹ ਮਰ ਚੁੱਕੀ ਹੈ। ਉਹ ਮੁਰਦਾ ਹੈ। ਉਸ ਨੂੰ ਪਤਾ ਹੀ ਨਹੀਂ ਕਿ ਉਹ ਨੰਗੀ ਹੈ, ਉਸ ਦੇ ਤਨ ਉਤੇ ਕੋਈ ਕੱਪੜਾ ਨਹੀਂ। ਲੋਕ ਕਹਿੰਦੇ ਹੋਣਗੇ ਕਿ ਉਹ ਪਾਗਲ ਹੈ। ਹੋਵੇਗੀ, ਪਾਗਲ ਵੀ ਹੋਵੇਗੀ। ਪਰ ਉਹ ਮੁਰਦਾ ਪਹਿਲਾਂ ਹੈ ਤੇ ਫਿਰ ਕੁਝ ਹੋਰ। ਉਹ ਮਰ ਚੁੱਕੀ ਹੈ ਪਰ ਫਿਰ ਵੀ ਘੁੰਮ ਫਿਰ ਰਹੀ ਹੈ।

ਤੇ ਉਹ ਸੋਟੀ ਦੇ ਆਸਰੇ ਚਲ ਰਿਹਾ ਅਧ-ਨੰਗਾ ਅੰਨ੍ਹਾ। ਇਹ ਠੀਕ ਹੈ ਕਿ ਉਹ ਅੰਨ੍ਹਾ ਹੈ। ਪਰ ਸਭ ਤੋਂ ਵੱਧ ਠੀਕ ਇਹ ਹੈ ਕਿ ਉਹ ਮੁਰਦਾ ਹੈ। ਉਹ ਮੁਰਦਾ ਪਹਿਲਾਂ ਹੈ, ਫਿਰ ਅੱਧ ਨੰਗਾ ਹੈ, ਫਿਰ ਅੰਨ੍ਹਾ ਹੈ।

ਆਪਣੇ ਤੋਂ ਪਿਛੋਂ ਜਲੂਸ ਦਾ ਜਿੰਨਾ ਵੀ ਹਿੱਸਾ ਮੈਂ ਹੁਣੇ ਹੁਣੇ ਵੇਖਿਆ ਹੈ, ਮੈਨੂੰ ਬਿਲਕੁਲ ਮੁਰਦਾ ਜਾਪਿਆ ਹੈ। ਮੈਨੂੰ ਇਉਂ ਲੱਗਾ ਹੈ ਜਿਵੇਂ ਇਹ ਮੁਰਦਿਆਂ ਦਾ ਜਲੂਸ ਚਲ ਰਿਹਾ ਹੈ। ਸੱਜੇ ਖੱਬੇ, ਅੱਗੇ ਪਿੱਛੇ, ਮੈਨੂੰ ਮੁਰਦੇ ਹੀ ਮੁਰਦੇ ਨਜ਼ਰ ਆ ਰਹੇ ਹਨ। ਜਿੰਨੇ ਵੀ ਆਦਮੀ ਦਿਸਦੇ ਹਨ, ਸਭ ਮੁਰਦੇ ਹਨ।

ਡਾਇਰ ਆਪਣੀ ਕਾਰ ਵਿਚ ਵੇਖਦਾ ਹੈ। ਉਸ ਨੂੰ ਇਉਂ ਜਾਪਦਾ ਹੈ ਜਿਵੇਂ ਇਸ ਕਾਰ ਵਿਚ ਵੀ ਕੋਈ ਜੀਉਂਦਾ ਨਹੀਂ। ਬਰਿਗਜ਼ ਮੁਰਦਿਆਂ ਵਾਂਗ ਪਿਆ ਹੈ। ਡਾਇਰ ਆਕੜਿਆ ਹੋਇਆ ਹੈ। ਬਰਿਗਜ਼ ਤੇ ਡਾਇਰ ਦੋਵੇਂ ਮੁਰਦਾ ਹਨ। ਤੇ ਮੈਂ ... ਮੈਂ ਵੀ ਮੁਰਦਾ ... ਨਹੀਂ, ਨਹੀਂ, ਮੈਂ ਮੁਰਦਾ ਨਹੀਂ। ਮੈਂ ਜੀਉਂਦਾ ਹਾਂ। ਇਸ ਸਾਰੇ ਸ਼ਹਿਰ ਵਿਚ ਸਿਰਫ਼ ਮੈਂ ਹੀ ਹਾਂ ਜੋ ਜੀਉਂਦਾ ਹਾਂ।

ਇਕ ਮਕਾਨ ਦੇ ਥੜ੍ਹੇ ਤੇ ਖੜੇ ਤਿੰਨ ਨੌਜਵਾਨ ਲੜਕੇ ਇੰਜ ਗੱਲਾਂ ਕਰ ਰਹੇ ਹਨ :

"ਯਾਰ ਜ਼ਲ੍ਹਿਆਂਵਾਲਾ ਬਾਗ ਵਿਚ ਤਾਂ ਤਿਲ ਧਰਨ ਨੂੰ ਥਾਂ ਨਹੀਂ। ਮੇਰਾ ਵੀ ਦਿਲ ਸੀ ਕਿ ਜ਼ਰਾ ਰੌਣਕ ਮੇਲਾ ਵੇਖੀਏ ਪਰ ਓਥੇ ਤਾਂ ਧੱਕੇ ਤੇ ਧੱਕਾ ਵੱਜ ਰਿਹਾ ਹੈ। ਫਿਰ ਮੈਂ ਸੋਚਿਆ, ਚਲੋ ਬਾਜ਼ਾਰ ਦੀ ਰੌਣਕ ਹੀ ਵੇਖੀਏ। ... ਬਾਹਰ ਤਾਂ ਕਿਤੇ

ਸਕਦੇ। ... ਚੰਗਾ, ਜਿਵੇਂ ਤੁਹਾਡੀ ਸਾਰਿਆਂ ਦੀ ਮਰਜ਼ੀ। ਮੈਂ ਤੁਹਾਡੇ ਸਾਰਿਆਂ ਦੇ ਨਾਲ ਹਾਂ ... ਔਹ ਵੇਖੋ, ਗੱਡੀ ਆ ਗਈ ਹੈ। ਤਿਆਰ ਹੋ ਜਾਉ। ਆਪੋ ਆਪਣੀ ਪੋਜ਼ੀਸ਼ਨ ਲੈ ਲਉ। ਪੈਟਰੋਲ ਤਿਆਰ ਰੱਖੋ। ...

ਕੁਝ ਚਿਰ ਪਿਛੋਂ ਮਾਲ ਗੱਡੀ ਉਸ ਥਾਂ ਤੇ ਆ ਜਾਂਦੀ ਹੈ। ਗੱਡੀ ਦਾ ਇਕ ਡੱਬਾ ਲਾਈਨ ਤੋਂ ਉਤਰ ਜਾਂਦਾ ਹੈ। ਡਰਾਈਵਰ ਛਾਲ ਮਾਰ ਦਿੰਦਾ ਹੈ। ਗੱਡੀ ਨੂੰ ਅੱਗ ਲੱਗ ਜਾਂਦੀ ਹੈ। ਭਾਂਬੜ ਮੱਚਣੇ ਸ਼ੁਰੂ ਹੋ ਜਾਂਦੇ ਹਨ। ਧੂਆਂ ਉਪਰ ਵੱਲ ਨੂੰ ਉੱਠਣ ਲਗਦਾ ਹੈ।

ਡਾਇਰ ਹਾਲਾਂ ਜਲ੍ਹਿਆਂਵਾਲਾ ਬਾਗ ਨਹੀਂ ਪਹੁੰਚਿਆ। ਹੋਰ ਕੁਝ ਮਿੰਟਾਂ ਤੱਕ ਉਹ ਤੇ ਉਸ ਦਾ ਜਲੂਸ ਜਲ੍ਹਿਆਂਵਾਲਾ ਬਾਗ ਪਹੁੰਚ ਜਾਣਗੇ। ਤੇ ਫਿਰ ਕੀ ਹੋਏਗਾ ? ਫਿਰ ਕੀ ਹੋਏਗਾ ?

ਡਾਇਰ ਦਾ ਜਲੂਸ ਅਜੇ ਤਕ ਜਲ੍ਹਿਆਂਵਾਲਾ ਬਾਗ ਤੱਕ ਨਹੀਂ ਪੁੱਜਾ।

ਮੁਹੰਮਦ ਇਸਮਾਈਲ ਆਪਣੇ ਘਰ ਦੇ ਵਿਹੜੇ ਵਿਚ ਮੰਜੇ ਤੇ ਲੰਮਾ ਪਿਆ ਹੋਇਆ ਹੈ। ਉਨ੍ਹਾਂ ਦੀ ਕੁੱਤੀ ਨੇ ਨਿੱਕੇ ਨਿੱਕੇ ਦੋ ਤਿੰਨ ਰੰਗਾਂ ਦੇ ਪੰਜ ਕਤੂਰੇ ਜੰਮੇ ਹਨ। ਇਕ ਕਤੂਰਾ ਉਸਦੀ ਮੰਜੀ ਦੇ ਕੋਲ ਆ ਕੇ ਬੈਠ ਗਿਆ ਹੈ। ਇਸਮਾਈਲ ਅਖ਼ਬਾਰ ਪੜ੍ਹ ਰਿਹਾ ਹੈ।

ਕੁਝ ਦੇਰ ਪਿਛੋਂ ਕੁੱਤੀ ਵੀ ਆ ਜਾਂਦੀ ਹੈ। ਸੁੱਤਾ ਹੋਇਆ ਕਤੂਰਾ ਜ਼ਰਾ ਨਹੀਂ ਹਿਲਦਾ, ਜਿਵੇਂ ਉਹ ਘੂਕ ਸੌਂ ਰਿਹਾ ਹੈ। ਇਸਮਾਈਲ ਨੂੰ ਸ਼ੱਕ ਹੁੰਦਾ ਹੈ। ਉਹ ਕਤੂਰੇ ਨੂੰ ਫੜ ਕੇ ਹਿਲਾਂਦਾ ਹੈ। ਕਤੂਰਾ ਨਹੀਂ ਹਿੱਲਦਾ। ਉਹ ਮਰ ਚੁੱਕਾ ਹੈ। ਇਸਮਾਈਲ ਹੈਰਾਨ ਹੈ। ਕੁੱਤੀ ਉਸ ਨੂੰ ਤੂੜੀ ਵਾਲੇ ਕਮਰੇ ਵੱਲ ਲਿਜਾਣਾ ਚਾਹੁੰਦੀ ਹੈ। ਉਹ ਸਮਝ ਜਾਂਦਾ ਹੈ। ਉਸ ਦੇ ਪਿੱਛੇ ਪਿੱਛੇ ਤੂੜੀ ਵਾਲੇ ਕਮਰੇ ਵੱਲ ਚਲਦਾ ਹੈ। ਕਮਰੇ ਵਿਚ ਜਾ ਕੇ ਵੇਖਦਾ ਹੈ। ਤਿੰਨ ਹੋਰ ਕਤੂਰੇ ਮਰੇ ਪਏ ਹਨ। ਇਕ ਕਤੂਰੇ ਵਿਚ ਅਜੇ ਜਾਨ ਬਾਕੀ ਹੈ। ਕੁਝ ਫਾਸਲੇ ਤੇ, ਇਸਮਾਈਲ ਵੇਖਦਾ ਹੈ, ਇਕ ਕਾਲਾ ਸਿਆਹ ਨਾਗ ਲੁਕਣ ਦੀ ਕੋਸ਼ਿਸ਼ ਕਰ ਰਿਹਾ ਹੈ।

ਇਸਮਾਈਲ ਸੋਚ ਰਿਹਾ ਹੈ, ਵਿਚਾਰੀ ਕੁੱਤੀ ਤੇ ਕੀ ਗੁਜ਼ਰ ਰਹੀ ਹੋਵੇਗੀ ਜਿਸ ਦੇ ਪੰਜੇ ਬੱਚੇ ਇਕ ਮਿੰਟ ਵਿਚ ਉਸ ਕੋਲੋਂ ਵਿਛੜ ਗਏ ਹਨ। ਕਾਲਾ ਨਾਗ ਅਜੇ ਤਕ ਤੂੜੀ ਵਾਲੇ ਕਮਰੇ ਵਿਚ ਹੈ। ਮੌਕਾ ਮਿਲਣ ਤੇ ਉਹ ਨਾਗ ਕੁੱਤੀ ਨੂੰ ਵੀ ਲੜ ਸਕਦਾ ਹੈ। ਫਿਰ ਉਹ ਉਸ ਨੂੰ ਵੀ ਲੜ ਸਕਦਾ ਹੈ। ਉਸ ਦੇ ਹੋਰ ਬੰਦਿਆਂ ਨੂੰ ਵੀ ਲੜ ਸਕਦਾ ਹੈ।

ਉਹ ਸੋਚਦਾ ਹੈ ਕਿ ਨਾਗ ਉਸ ਦੇ ਘਰ ਕਮਰਿਆਂ ਤੇ ਰਸੋਈ ਵਿਚ ਜਾ ਸਕਦਾ ਹੈ। ਉਹ ਛੇਤੀ ਨਾਲ ਕਮਰੇ ਵਿਚ ਜਾਂਦਾ ਹੈ। ਬੱਚਿਆਂ ਨੂੰ ਚੁੰਮਦਾ ਹੈ। ਫਿਰ ਰਸੋਈ ਵੱਲ ਜਾਂਦਾ ਹੈ। ਬੀਵੀ ਨੂੰ ਘੁੱਟ ਕੇ ਜੱਫੀ ਪਾ ਲੈਂਦਾ ਹੈ। ਕੁੱਤੀ ਉਸ ਦੇ ਪਿੱਛੇ ਪਿੱਛੇ ਰਸੋਈ ਵਿਚ ਜਾਂਦੀ ਹੈ। ਕੁੱਤੀ ਹੁਣ ਤਕ ਰੋ ਰਹੀ ਹੈ। ਇਸਮਾਈਲ ਬੀਵੀ ਨੂੰ ਸਭ ਕੁਝ ਦੱਸਦਾ ਹੈ। ਬੀਵੀ ਵੀ ਉਦਾਸ ਹੋ ਜਾਂਦੀ ਹੈ।

ਕਿਲ੍ਹੇ ਵਿਚ ਅਜੇ ਤਕ ਉਸੇ ਤਰ੍ਹਾਂ ਸਿਪਾਹੀ ਤੇ ਹੋਰ ਨੌਕਰ ਚਾਕਰ ਘੁੰਮ ਫਿਰ ਰਹੇ ਹਨ। ਅੰਗਰੇਜ਼ ਇਸਤਰੀਆਂ ਉਨ੍ਹਾਂ ਵੱਲ ਵੇਖ ਰਹੀਆਂ ਹਨ। ਉਨ੍ਹਾਂ ਨਾਲ

ਗੱਲਾਬਾਤਾਂ ਕਰ ਰਹੀਆਂ ਹਨ। ਕਰਨਲ ਸਮਿਥ ਤੇ ਮਿਸਿਜ਼ ਇਰਵਿੰਗ ਘਾਹ ਤੇ ਬੈਠੇ ਗੱਲਾਂ ਕਰ ਰਹੇ ਹਨ ਤੇ ਮਾਈਲਜ਼ ਇਰਵਿੰਗ ਤੇ ਮਿਸਿਜ਼ ਸਮਿਥ ਵਰਦੀਆਂ ਵਾਲੇ ਕਮਰੇ ਵਿਚ ਚੋਰੀ ਚੋਰੀ ਮੁਲਾਕਾਤ ਦਾ ਅਨੰਦ ਲੈ ਰਹੇ ਹਨ। ਲੈਵਿਸ ਤੇ ਨੋਰਾ ਬਰਾਂਡੇ ਵਿਚ ਕੁਰਸੀਆਂ ਤੇ ਬੈਠੇ ਗੱਪ ਸ਼ਪ ਮਾਰ ਰਹੇ ਹਨ ਤੇ ਸਟੈਲਾ ਉਨ੍ਹਾਂ ਨੂੰ ਛੱਡ ਦੇ ਬਾਹਰ ਨਿਕਲ ਗਈ ਹੈ।

ਖ਼ਾਲਸਾ ਕਾਲਜ ਦੇ ਹਾਲ ਵਿਚ ਮਿਊਜ਼ਕ ਕਨਸਰਟ ਸੀ। ਪ੍ਰਿੰਸੀਪਲ ਵਾਦਨ ਨੇ ਕਨਸਰਟ ਦੀ ਪ੍ਰਧਾਨਗੀ ਲਈ ਮਾਈਲਜ਼ ਇਰਵਿੰਗ ਨੂੰ ਸੱਦਿਆ ਸੀ। ਉਹ ਆਪਣੇ ਡੈਡੀ ਨਾਲ ਕਨਸਰਟ ਵੇਖਣ ਗਈ ਸੀ। ਕਨਸਰਟ ਵਿਚ ਜੱਸੀ ਨੇ ਹੀਰ ਗਾਈ ਸੀ। ਜੱਸੀ ਹੇਕ ਲਾ ਕੇ ਹੀਰ ਗਾ ਰਿਹਾ ਸੀ ਤੇ ਉਹ ਸੁਣਦੀ ਸੁਣਦੀ ਸੁਪਨਿਆਂ ਦੀ ਦੁਨੀਆ ਵਿਚ ਪੁਜ ਗਈ ਸੀ, ਜਿਥੇ ਬਸ ਉਹ ਸੀ ਤੇ ਉਸ ਦਾ ਜੱਸੀ। ਉਸ ਨੇ ਜੱਸੀ ਬਾਰੇ ਆਪਣੇ ਡੈਡੀ ਨਾਲ ਗੱਲ ਕੀਤੀ ਪਰ ਡੈਡੀ ਨੇ ਕੋਈ ਦਿਲਚਸਪੀ ਨਾ ਲਈ। ਕਨਸਰਟ ਖ਼ਤਮ ਹੋਣ ਪਿਛੋਂ ਇਕ ਨਿੱਕੀ ਜਿਹੀ ਚਾਹ ਪਾਰਟੀ ਹੋਈ। ਉਸ ਵਿਚ ਜੱਸੀ ਵੀ ਆਇਆ। ਮਿਸਿਜ਼ ਇਰਵਿੰਗ ਨੂੰ ਉਸ ਨੇ ਹੌਲੀ ਜਿਹੀ ਆਖਿਆ ਕਿ ਉਹ ਉਸ ਦਾ ਪ੍ਰੀਚੈ ਜੱਸੀ ਨਾਲ ਕਰਵਾ ਦਏ। ਮਿਸਿਜ਼ ਇਰਵਿੰਗ ਨੇ ਇਹ ਕੰਮ ਖੁਸ਼ੀ ਖੁਸ਼ੀ ਕਰ ਦਿੱਤਾ। ਉਸ ਨੂੰ ਯਾਦ ਆ ਜਾਂਦਾ ਹੈ ਕਿ ਇਸ ਵੇਲੇ ਉਸ ਦਾ ਜੱਸੀ ਜਲ੍ਹਿਆਂਵਾਲਾ ਬਾਗ ਵਿਚ ਹੋਵੇਗਾ। ਉਹ ਇਹ ਯਾਦ ਕਰਕੇ ਉਦਾਸ ਹੋ ਜਾਂਦੀ ਹੈ।

ਸੈਰ ਕਰਦੀ ਸਟੈਲਾ ਕੁਝ ਦੂਰ ਨਿਕਲ ਜਾਂਦੀ ਹੈ। ਕਰਨਲ ਸਮਿਥ ਤੇ ਮਿਸਿਜ਼ ਇਰਵਿੰਗ ਨੂੰ ਵੇਖਦੀ ਹੈ। ਹੈਰਾਨ ਹੁੰਦੀ ਹੈ। ਪਿਛੇ ਮੁੜ ਪੈਂਦੀ ਹੈ। ਸੋਚਦੀ ਹੈ, ਇਹ ਕਿਉਂ ਇੰਜ ਇਕਾਂਤ ਵਿਚ ਬੈਠੇ ਹਨ। ਇਨ੍ਹਾਂ ਨੂੰ ਇਥੇ ਇਸ ਤਰ੍ਹਾਂ ਲੁਕ ਦੇ ਬਹਿਣ ਦੀ ਕੀ ਲੋੜ ਹੈ ? ਫਿਰ ਉਸ ਨੂੰ ਆਪਣੇ ਆਪ ਪਾਸੋਂ ਇਸ ਪ੍ਰਸ਼ਨ ਦਾ ਉਤਰ ਮਿਲ ਜਾਂਦਾ ਹੈ ਤੇ ਉਸ ਦੀਆਂ ਅੱਖਾਂ ਵਿਚ ਸ਼ਰਮ ਦੀ ਲਾਲੀ ਦੌੜ ਜਾਂਦੀ ਹੈ। ਸੋਚਦੀ ਹੈ, ਉਹ ਬੁੱਢੇ ਹਨ, ਜਵਾਨ ਧੀਆਂ ਪੁੱਤਰਾਂ ਵਾਲੇ ਹਨ, ਫਿਰ ਵੀ ਇੰਜ ਲੁਕ ਲੁਕ ਕੇ ਪਿਆਰ ਕਰਦੇ ਹਨ। ਪਿਆਰ ਉਮਰਾਂ ਨਹੀਂ ਵੇਖਦਾ, ਕੁਝ ਹੋਰ ਨਹੀਂ ਵੇਖਦਾ। ਪਿਆਰ ਕਿਸੇ ਵੇਲੇ ਵੀ ਹੋ ਸਕਦਾ ਹੈ। ਫਿਰ ਉਸ ਨੂੰ ਸਾਰੇ ਉਹ ਬੰਦੇ ਯਾਦ ਆ ਜਾਂਦੇ ਹਨ, ਜਿਨ੍ਹਾਂ ਨੇ ਵੱਡੀ ਉਮਰ ਵਿਚ ਪਿਆਰ ਕੀਤਾ ਹੈ। ਉਸ ਨੂੰ ਆਪਣਾ ਪਿਉ ਲੈਵਿਸ ਵੀ ਯਾਦ ਆਉਂਦਾ ਹੈ ਜਿਸ ਦਾ ਹੁਣ ਛੇਵਾਂ ਵਿਆਹ ਹੈ।

ਅਸਮਾਨ ਫਿਰ ਸਾਫ ਹੋ ਗਿਆ ਹੈ। ਬੱਦਲ ਉਡ ਗਏ ਹਨ। ਹਵਾ ਵਿਚ ਵੀ ਕੁਝ ਦੇਰ ਪਹਿਲਾਂ ਵਾਲੀ ਤੇਜ਼ੀ ਨਹੀਂ ਰਹੀ। ਪਰ ਦੂਰ ਉਫਕ ਤੇ ਵੇਖਣ ਨਾਲ ਅਜੇ ਵੀ ਪਤਾ ਲੱਗਦਾ ਹੈ ਕਿ ਹਨੇਰੀ ਆਏਗੀ, ਜ਼ਰੂਰ ਆਏਗੀ। ਇਕ ਕੁੱਤੇ ਦੇ ਜ਼ੋਰ ਨਾਲ ਭੌਂਕਣ ਦੀ ਆਵਾਜ਼ ਆਈ ਹੈ। ਕਿਸੇ ਨੇ ਕੁੱਤੇ ਨੂੰ ਜ਼ੋਰ ਦੀ ਸੋਟੀ ਮਾਰੀ ਹੈ। ਉਹ ਹੋਰ ਭੌਂਕਿਆ ਹੈ। ਕੋਈ ਸਿਪਾਹੀ ਕੁੱਤੇ ਦੇ ਪਿਛੇ ਨੱਸਿਆ ਹੈ। ਕੁੱਤਾ ਭੌਂਕਦਾ ਭੌਂਕਦਾ ਦੂਰ ਨੱਸ ਗਿਆ ਹੈ। ਚਾਰ ਪੰਜ ਬੱਚੇ ਹੱਸਦੇ ਹੱਸਦੇ ਪਤਾ ਨਹੀਂ ਕਿਹੜੇ ਬੰਨਿਓਂ ਨਿਕਲ ਆਏ ਹਨ। ਉਨ੍ਹਾਂ ਕੋਲ ਰਬੜ ਦਾ ਗੋਲ ਰਿੰਗ ਹੈ। ਬੱਚੇ ਆਪਣੀ ਖੇਡ ਵਿਚ ਮਗਨ ਹਨ। ਉਨ੍ਹਾਂ ਦਾ ਉਸ ਵੱਲ ਧਿਆਨ ਹੀ ਨਹੀਂ ਗਿਆ। ਤੇ ਉਹ

ਵੀ ਰੌਣਕ ਨਹੀਂ। ਵਿਸਾਖੀ ਦਾ ਦਿਨ ਹੈ ਤੇ ਫਿਰ ਵੀ ਏਨੀ ਬੇਰੌਣਕੀ। ਲੱਗਦਾ ਹੀ ਨਹੀਂ ਕਿ ਅੱਜ ਕੋਈ ਖ਼ੁਸ਼ੀ ਦਾ ਤਿਉਹਾਰ ਹੈ। .. ਓਏ ਤੂੰ ਤਾਂ ਕਹਿੰਦਾ ਸੈਂ, ਇਸ ਵਿਸਾਖੀ ਵਾਲੇ ਦਿਨ ਤੇਰਾ ਜਨਮ ਦਿਨ ਹੈ ਤੇ ਤੂੰ ਪਾਰਟੀ ਦੇਵੇਂਗਾ। ...ਪਾਰਟੀ ਤੇ ਅੱਜ ? ਅੱਜ ਤੇ ਬੱਚੂ ਜੀ ਜਿਹੜੇ ਅਸੀਂ ਤਿੰਨ ਇਥੇ ਖੜੇ ਹਾਂ ਤੇ ਬਚੇ ਹੋਏ ਹਾਂ, ਉਹ ਵੀ ਪਰਮਾਤਮਾ ਦੀ ਕ੍ਰਿਪਾ ਹੈ। ਹੁਣੇ ਕੋਈ ਪੋਲੀਸ ਵਾਲਾ ਸਾਨੂੰ ਗੋਲੀ ਦਾ ਨਿਸ਼ਾਨਾ ਬਣਾ ਦਏ ਤਾਂ ਅਸੀਂ ਉਹਦਾ ਕੀ ਵਿਗਾੜ ਸਕਦੇ ਹਾਂ। ... ਸਾਡੇ ਪਿੰਡ ਉਸ ਦਿਨ ਪਤਾ ਈ ਕੀ ਹੋਇਆ ? ਪੋਲੀਸ ਵਾਲਿਆਂ ਦੀ ਆਪਣੇ ਨਾਜ਼ਰ ਸਿੰਘ ਨਾਲ ਪੁਰਾਣੀ ਦੁਸ਼ਮਣੀ ਸੀ। ਇਕ ਦਿਨ ਸ਼ਾਮ ਨੂੰ ਤਿੰਨ ਚਾਰ ਬੰਦਿਆਂ ਦੇ ਸਾਹਮਣੇ ਪੋਲੀਸ ਵਾਲਿਆਂ ਨੇ ਉਸ ਨੂੰ ਗੋਲੀ ਨਾਲ ਮਾਰ ਦਿੱਤਾ। ਗੱਲ ਇਹ ਬਣਾ ਲਈ ਕਿ ਨਾਜ਼ਰ ਸਿੰਘ ਅੰਗਰੇਜ਼ੀ ਸਰਕਾਰ ਦੇ ਖ਼ਿਲਾਫ਼ ਪਰਚਾਰ ਕਰਦਾ ਸੀ।

ਨੌਜਵਾਨ ਮੁੰਡੇ ਗੱਲਾਂ ਕਰਦੇ ਜਾ ਰਹੇ ਹਨ।

ਡਾਇਰ ਦਾ ਜਲੂਸ ਮੰਜ਼ਿਲ ਦੇ ਨੇੜੇ ਪੁੱਜ ਰਿਹਾ ਹੈ।

ਹਸਪਤਾਲ ਦੇ ਇਕ ਵਾਰਡ ਵਿਚ ਵਧੇਰੇ ਉਹ ਮਰੀਜ਼ ਹਨ ਜੋ ਦਸ ਅਪ੍ਰੈਲ ਨੂੰ ਲਾਠੀਆਂ ਨਾਲ ਜਾਂ ਗੋਲੀਆਂ ਨਾਲ ਜ਼ਖ਼ਮੀ ਹੋਏ ਹਨ। ਚਿਮਨ ਲਾਲ ਸਿਰਫ਼ ਦੋ ਦਿਨ ਲਈ ਅੰਮ੍ਰਿਤਸਰ ਆਇਆ ਸੀ, ਆਪਣੇ ਵਿਆਹ ਲਈ ਕੁਝ ਚੀਜ਼ਾਂ ਖ਼ਰੀਦਣ। ਉਸ ਦਾ ਵਿਆਹ ਵੀਹ ਅਪ੍ਰੈਲ ਦਾ ਹੈ। ਅੱਜ ਤੇਰਾਂ ਅਪ੍ਰੈਲ ਹੈ। ਘਰ ਵਾਲੇ ਉਸ ਨੂੰ ਚੀਜ਼ਾਂ ਸਮੇਤ ਉਡੀਕ ਰਹੇ ਹਨ ਪਰ ਚਿਮਨ ਲਾਲ ਇਥੇ ਹਸਪਤਾਲ ਪਿਆ ਹੋਇਆ ਹੈ।

ਇਕ ਹੋਰ ਜ਼ਖ਼ਮੀ ਨੂਰ ਦੀਨ ਹੈ ਜਿਸ ਦੀ ਅੱਖ ਤੇ ਗੋਲੀ ਵੱਜੀ ਹੈ। ਅੱਖ ਤਾਂ ਜਾਂਦੀ ਹੀ ਰਹੀ ਹੈ ਪਰ ਦਿਮਾਗ਼ ਤੇ ਵੀ ਐਸੀ ਚੋਟ ਵੱਜੀ ਹੈ ਕਿ ਉਸ ਦੀ ਯਾਦ-ਸ਼ਕਤੀ ਵੀ ਨਹੀਂ ਰਹੀ। ਉਸ ਨੂੰ ਆਪਣੇ ਭੂਤ ਕਾਲ ਬਾਰੇ ਕੁਝ ਵੀ ਪਤਾ ਨਹੀਂ। ਉਸ ਨੂੰ ਇਹ ਵੀ ਯਾਦ ਨਹੀਂ ਕਿ ਉਸ ਨੂੰ ਚੋਟ ਕਦੋਂ ਵੱਜੀ ਹੈ, ਉਹ ਉਸ ਵੇਲੇ ਕਿਥੇ ਸੀ, ਉਹ ਕਿਸ ਦਾ ਪੁੱਤਰ ਹੈ, ਕਿਥੋਂ ਦਾ ਰਹਿਣ ਵਾਲਾ ਹੈ। ਨੂਰ ਦੀਨ ਉਸ ਦੇ ਹੱਥ ਉਤੇ ਜ਼ਰੂਰ ਲਿਖਿਆ ਹੋਇਆ ਹੈ ਪਰ ਉਸ ਨੂੰ ਆਪਣੇ ਨਾਂ ਦਾ ਵੀ ਨਹੀਂ ਪਤਾ। ਅੱਜ ਹੁਣੇ ਹੁਣੇ ਨੂਰ ਦੀਨ ਦੀ ਬੀਵੀ ਉਸ ਨੂੰ ਲੱਭਦੀ ਲੱਭਦੀ ਹਸਪਤਾਲ ਵਿਚ ਪਹੁੰਚੀ ਹੈ। ਨੂਰ ਦੀਨ ਨੂੰ ਵੇਖਦਿਆਂ ਹੀ ਉਸ ਦੀ ਚੀਕ ਨਿਕਲ ਜਾਂਦੀ ਹੈ। ਪਰ ਨੂਰ ਦੀਨ ਨੂੰ ਉਸ ਦੀ ਪਛਾਣ ਹੀ ਨਹੀਂ।

ਇਕ ਹੋਰ ਮਰੀਜ਼ ਅਖ਼ਬਾਰਾਂ ਵੇਚਣ ਵਾਲਾ ਮੁੰਡਾ ਬਿਰਜੂ ਹੈ। ਐਵੇਂ ਅਖ਼ਬਾਰਾਂ ਵੇਚਦਾ ਵੇਚਦਾ ਕਿਤੇ ਉਸ ਭੀੜ ਕੋਲ ਜਾ ਪੁੱਜਾ ਜਿਸ। ਉਤੇ ਗੋਲੀ ਚਲਾਈ ਗਈ ਸੀ। ਇਸ ਵਿਚਾਰੇ ਦੇ ਪੱਟ ਵਿਚ ਗੋਲੀ ਲੱਗੀ। ਬਚ ਤਾਂ ਗਿਆ ਹੈ ਪਰ ਲੱਤ ਹੁਣ ਕਦੀ ਕੰਮ ਨਹੀਂ ਕਰੇਗੀ।

ਇਕ ਵਿਚਾਰਾ ਪੇਂਡੂ ਬੰਤ ਸਿੰਘ ਵੀ ਐਵੇਂ ਨਿਰਦੋਸ਼ਾ ਹੀ ਮਾਰਿਆ ਗਿਆ ਹੈ। ਇਹ ਆਪਣੀਆਂ ਦੋ ਮੱਝਾਂ ਮੰਡੀ ਵਿਚ ਵੇਚਣ ਲਈ ਲਿਆਇਆ ਸੀ। ਮੱਝਾਂ ਵਿਚਾਰੀਆਂ ਮੰਡੀ ਵਿਚ ਹੀ ਬੱਝੀਆਂ ਰਹਿ ਗਈਆਂ ਤੇ ਇਹ ਸ਼ਹਿਰ ਵਿਚ ਘੁੰਮਦਾ ਘੁਮਾਂਦਾ ਮਾਰ ਖਾਂਦੇ ਲੋਕਾਂ ਵਿਚ ਜਾ ਰਲਿਆ। ਸਿਰ ਵਿਚ ਲਾਠੀ ਵੱਜੀ ਤੇ ਸਿਰ ਫਟ ਗਿਆ। ਜ਼ਖ਼ਮ ਸੀਤਾ ਜਾ ਚੁੱਕਾ ਹੈ ਪਰ ਫਿਰ ਵੀ ਦਰਦ ਨਾਲ ਉਸ

ਦੀ ਜਾਨ ਨਿਕਲ ਰਹੀ ਹੈ।

ਨੂਰ ਦੀਨ ਇਹ ਮੰਨਣ ਨੂੰ ਤਿਆਰ ਹੀ ਨਹੀਂ ਕਿ ਉਹ ਇਸ ਵੇਲੇ ਹਸਪਤਾਲ ਵਿਚ ਜ਼ਖ਼ਮੀ ਪਿਆ ਹੈ। ਉਹ ਕਹਿੰਦਾ ਹੈ :

"ਬਿਲਕੁਲ ਬਕਵਾਸ। ਨਿਰੀ ਬਕਵਾਸ। ਇਸ ਨੂੰ ਕੌਣ ਹਸਪਤਾਲ ਕਹਿੰਦਾ ਹੈ ? ਇਹ ਹਸਪਤਾਲ ਹੈ ਹੀ ਨਹੀਂ। ਮੈਨੂੰ ਕਦੀ ਸੱਟ ਨਹੀਂ ਲੱਗੀ। ਮੇਰੀ ਕੋਈ ਬੀਵੀ ਨਹੀਂ। ਮੇਰਾ ਕੋਈ ਬੱਚਾ ਨਹੀਂ। ਮੈਂ ਇਕੱਲਾ ਇਸ ਦੁਨੀਆ ਵਿਚ ਆਇਆ ਹਾਂ ਤੇ ਇਕੱਲਾ ਹੀ ਇਸ ਦੁਨੀਆਂ ਤੋਂ ਜਾਵਾਂਗਾ।

ਹੁਣ ਬੰਤ ਸਿੰਘ ਨੂੰ ਗੱਲ ਕਰਨ ਦੀ ਵਾਰੀ ਮਿਲਦੀ ਹੈ :

"ਮੈਂ ਇਥੇ ਹਾਂ ਤੇ ਮੇਰੀਆਂ ਮੱਝਾਂ ਮੰਡੀ ਵਿਚ ਨੇ। ਪਤਾ ਨਹੀਂ, ਮੰਡੀ ਵਿਚ ਹੈ ਵੀ ਨੇ ਕਿ ਨਹੀਂ। ਮੈਂ ਆਪਣੇ ਪਿੰਡ ਦੇ ਇਕ ਬੰਦੇ ਦੇ ਹਵਾਲੇ ਕਰ ਆਇਆ ਸਾਂ। ਕੀ ਪਤਾ, ਉਹ ਵੇਚ ਵਟ ਕੇ, ਪੈਸੇ ਵਟ ਕੇ ਘਰ ਤੁਰ ਗਿਆ ਹੋਵੇ ਤੇ ਠੇਕੇ ਤੇ ਸ਼ਰਾਬ ਪੀ ਰਿਹਾ ਹੋਵੇ। ਪੀਣ ਦਿਉ ਸੂ। ਪੈਸੇ ਮੈਂ ਵੀ ਨਹੀਂ ਛੱਡਦਾ। ਮੇਰੇ ਪੈਸੇ ਮਾਰ ਕੇ ਉਹ ਪਿੰਡ ਵਿਚ ਨਹੀਂ ਰਹਿੰਦਾ। ਸੌਂਹ ਗੁਰੂ ਦੀ, ਪਹਿਲੀ ਵਾਰ ਮਾਰ ਖਾਧੀ ਹੈ।

ਤੇ ਕੁਝ ਹੋਰ ਮਰੀਜ਼ ਵੀ ਗੱਲਾਂ ਕਰ ਰਹੇ ਹਨ :

"ਇਸ ਸਰਕਾਰ ਨੇ ਵੀ ਹੁਣ ਥੋੜ੍ਹੇ ਦਿਨ ਹੀ ਰਾਜ ਕਰਨਾ ਹੈ। ਇਹੋ ਜਿਹਾ ਜ਼ੁਲਮ ਬਹੁਤ ਦੇਰ ਨਹੀਂ ਚਲ ਸਕਦਾ। ਨਿਹੱਥਿਆਂ ਤੇ ਇੰਜ ਲਾਠੀਆਂ ਵਰਸਾਣੀਆਂ, ਗੋਲੀਆਂ ਚਲਾਣੀਆਂ, ਕਿਧਰ ਦੀ ਅਕਲਮੰਦੀ ਹੈ। ਮਤ ਮਾਰੀ ਗਈ ਹੈ ਇਨ੍ਹਾਂ ਦੀ। ... ਇਹ ਡਾਇਰ ਸਮਝਦੈ ਜਿਦਾਂ ਸਰਹੱਦ ਤੇ ਲੋਕਾਂ ਨੂੰ ਉੱਲੂ ਬਣਾ ਕੇ ਇਹ ਸਰਕਾਰ ਦੀ ਨਜ਼ਰ ਵਿਚ ਚੰਗਾ ਬਣਦਾ ਰਿਹੈ, ਇਥੇ ਵੀ ਇਹ ਏਦਾਂ ਹੀ ਤਰੱਕੀਆਂ ਲੈਂਦਾ ਜਾਊ। ਹੁਣ ਏਦਾਂ ਨਹੀਂ ਹੋਣਾ। ਏਥੇ ਅਗਲਿਆਂ ਪਾਰ ਬੁਲਾ ਦੇਣੈ। ... ਪਰ ਸਾਡੇ ਵਿਚੋਂ ਬਾਗੀ ਕਿੰਨੇ ਕੁ ਨੇ ? ਬਾਗੀ ਤਾਂ ਸਾਨੂੰ ਇਨ੍ਹਾਂ ਨੇ ਖਾਹਮਖਾਹ ਮਾਰ ਕੇ ਬਣਾਇਆ ਹੈ। ਸਾਡੇ ਵਿਚੋਂ ਬਹੁਤੇ ਤਾਂ ਐਵੇਂ ਲੰਘਦੇ ਜਾਂਦੇ ਗੋਲੀ ਖਾ ਬੈਠੇ ਨੇ। ਇਹ ਤਾਂ ਸਾਡੀ ਪੋਲੀਸ ਤੇ ਸਾਡੀ ਸਰਕਾਰ ਦੀ ਸਰਾਸਰ ਜ਼ਿਆਦਤੀ ਹੈ। ਐਸੇ ਬੰਦਿਆਂ ਤੇ ਗੋਲੀ ਕਿਉ ਚਲਾਈ ਗਈ ਜੋ ਕਿਸੇ ਭੈੜੇ ਇਰਾਦੇ ਨਾਲ ਉਥੇ ਨਹੀਂ ਸਨ ਖੜੇ ਹੋਏ ? ਕੋਈ ਇਹੋ ਜਿਹਾ ਐਲਾਨ ਨਹੀਂ ਸੀ ਕੀਤਾ ਗਿਆ ਕਿ ਇਕੱਠੇ ਨਾ ਖੜੇ ਹੋਵੋ, ਜਾਂ ਨਾਅਰੇ ਨਾ ਲਾਓ। ਲੋਕ ਸਰਕਾਰ ਦਾ ਕੀ ਨੁਕਸਾਨ ਕਰ ਰਹੇ ਸਨ ? ਬਸ ਇਕ ਥਾਂ ਇਕੱਠੇ ਹੋ ਕੇ ਨਾਅਰੇ ਹੀ ਤਾਂ ਲਾ ਰਹੇ ਸਨ। ਨਾਅਰੇ ਲਾਉਣਾ ਕੋਈ ਜੁਰਮ ਨਹੀਂ। ਏਨਾ ਕੁ ਤਾਂ ਬੰਦੇ ਨੂੰ ਇਖਤਿਆਰ ਹੋਣਾ ਚਾਹੀਦਾ ਹੈ।

ਇਹ ਹਸਪਤਾਲ ਹੈ।

ਤੇ ਇਹ ਇਕ ਅਖ਼ਬਾਰ ਦਾ ਦਫ਼ਤਰ ਹੈ :

ਹਾਂ ... ਠੀਕ ਹੈ ... ਰਾਏ ਰਾਮ ਸਿੰਘ ਨੇ ਕੀ ਕਿਹੈ ? ... ਰਾਏ ਰਾਮ ਸਿੰਘ ਨੇ ਆਪਣੀ ਤਕਰੀਰ ਵਿਚ ਆਖਿਐ : ਇਸ ਸਰਕਾਰ ਦੀਆਂ ਚਾਲਾਕੀਆਂ ਹੁਣ ਅਸੀਂ ਨਹੀਂ ਚਲਣ ਦਿਆਂਗੇ। ਇਹ ਇਨ੍ਹਾਂ ਦੀ ਗਲਤਫਹਿਮੀ ਹੈ ਕਿ ਸਾਡੇ ਕੋਲ ਡਾਕਟਰ ਕਿਚਲੂ ਤੇ ਡਾਕਟਰ ਸਤਪਾਲ ਤੋਂ ਪਿਛੋਂ ਬਗਾਵਤ ਫੈਲਾਣ ਵਾਲੇ ਬੰਦੇ ਨਹੀਂ

ਰਹੇ। ਅੰਮ੍ਰਿਤਸਰ ਦਾ ਇਕ ਇਕ ਬੰਦਾ ਬਾਗੀ ਹੈ। ... ਇਹ ਨੋਟ ਕਰ ਲਓ। ... ਤੇ ਹਾਂ ਕਾਤਬ ਨੂੰ ਬੁਲਾਓ। ਉਸ ਨੂੰ ਆਖੋ ਛੇਤੀ ਛੇਤੀ ਲਿਖੇ। ਅਬਦੁਲ ਮਜੀਦ ਨੇ ਵੀ ਬੜੀ ਜੋਸ਼ੀਲੀ ਤਕਰੀਰ ਕੀਤੀ ਹੈ ... ਬਰਿਜ ਗੋਪੀ ਨਾਥ ਵੀ ਬੋਲ ਚੁੱਕਿਆ ਹੈ। ... ਹੰਸ ਰਾਜ ਨੇ ਜੋ ਕੁਝ ਬੋਲਿਐ, ਮੈਂ ਕਾਤਬ ਨੂੰ ਲਿਖਦਾ ਦਿੱਤਾ ਹੈ। ਹੁਣ ਕੌਣ ਗਿਐ ਬਾਗ ਵਿਚ ? ਰਾਮ ਚੰਦ ? ਠੀਕ ਹੈ। ... ਬੋਲ ਕੌਣ ਰਿਹੈ ... ਗੁਰਬਖਸ਼ ਰਾਏ। ਤਕਰੀਰ ਸ਼ੁਰੂ ਕਰਦਿਆਂ ਉਹ ਬੋਲਿਆ ਹੈ : ਹੁਣ ਵਕਤ ਆ ਗਿਆ ਹੈ, ਜਦ ਸਾਨੂੰ ਜਾਨਾਂ ਦੇਣੀਆਂ ਪੈਣਗੀਆਂ। ਹੁਣ ਨਿਰੇ ਨਾਅਰਿਆਂ ਨਾਲ ਕੰਮ ਨਹੀਂ ਬਣਨਾ। ਹੁਣ ਮਰਨ ਲਈ ਤਿਆਰ ਹੋ ਜਾਓ। ... ਲੋਕ ਬਹੁਤ ਜੋਸ਼ ਵਿਚ ਹਨ ? ... ਕਾਤਬ ਆਪ ਹੀ ਲਿਖਣ ਲਗ ਪੈਂਦਾ ਹੈ। ਮਸ਼ੀਨ ਲਗਾਤਾਰ ਚਲ ਰਹੀ ਹੈ। ਇਸ਼ਤਿਹਾਰ, ਅਖ਼ਬਾਰ, ਸਭ ਕੁਝ ਛਪਦਾ ਜਾ ਰਿਹਾ ਹੈ। ਕੰਮ ਕਰਨ ਵਾਲੇ ਇਧਰ ਉਧਰ ਨੱਸ ਭੱਜ ਰਹੇ ਹਨ। ਕੱਲ੍ਹ ਇਹ ਅਖ਼ਬਾਰ ਧੜਾ ਧੜ ਵਿਕੇਗਾ। ਇਸ ਵਿਚ ਸਭ ਖ਼ਬਰਾਂ ਹੋਣਗੀਆਂ। ਜਲ੍ਹਿਆਂਵਾਲਾ ਬਾਗ ਵਿਚ ਹੋਈਆਂ ਤਕਰੀਰਾਂ ਛਪੀਆਂ ਹੋਣਗੀਆਂ। ਬਹੁਤ ਕੁਝ ਹੋਵੇਗਾ।

ਇਕ ਖੱਡੀਆਂ ਦੇ ਕਾਰਖ਼ਾਨੇ ਵਿਚ ਅੱਗ ਲੱਗ ਗਈ ਹੈ। ਪੋਲੀਸ ਵਾਲਿਆਂ ਦੀ ਸ਼ਰਾਰਤ ਹੈ। ਇਹ ਜਾਣ ਬੁਝ ਕੇ ਸ਼ਹਿਰੀਆਂ ਨੂੰ ਤੰਗ ਕਰ ਰਹੇ ਹਨ। ਵਿਚਾਰੇ ਕਾਰਖ਼ਾਨੇ ਵਾਲੇ ਦਾ ਕਿੰਨਾ ਭਾਰੀ ਨੁਕਸਾਨ ਹੋ ਗਿਆ ਹੈ ... ਇਸ ਕਾਰਖ਼ਾਨੇ ਵਾਲੇ ਨੇ ਮੀਉਂਸਪਲ ਕਮੇਟੀਆਂ ਦੀਆਂ ਈਲੈਕਸ਼ਨਾਂ ਵਿਚ ਸਰਕਾਰੀ ਪਿੱਠੂ ਦੇ ਵਿਰੋਧੀ ਦੀ ਮਦਦ ਕੀਤੀ ਸੀ। ਇਹ ਅੱਗ ਉਸ ਸਰਕਾਰੀ ਪਿੱਠੂ ਨੇ ਲਵਾਈ ਹੈ। ਵਿਸਾਖੀ ਦਾ ਦਿਨ ਹੈ। ਜਲ੍ਹਿਆਂਵਾਲਾ ਬਾਗ ਵਿਚ ਜਲਸਾ ਹੋ ਰਿਹਾ ਹੈ। ਤੇ ਏਧਰ ਕਿਸੇ ਨੇ ਖੱਡੀਆਂ ਦੇ ਕਾਰਖ਼ਾਨੇ ਨੂੰ ਅੱਗ ਲਾ ਦਿੱਤੀ ਹੈ। ਵਾਰੇ ਜਾਈਏ ਇਸ ਪੋਲੀਸ ਦੇ।

ਹੁਣ ਡਾਇਰ ਦਾ ਜਲੂਸ ਇਕ ਨਿੱਕੀ ਜਿਹੀ ਗਲੀ ਵਿਚੋਂ ਲੰਘ ਰਿਹਾ ਹੈ। ਬਸ ਹੁਣ ਇਕੋ ਮੋੜ ਰਹਿ ਗਿਆ ਹੈ। ਫਿਰ ਕੁਝ ਗਜ਼ਾਂ ਦੇ ਫਾਸਲੇ ਤੇ ਹੀ ਜਲ੍ਹਿਆਂਵਾਲਾ ਬਾਗ ਹੈ।

ਉਹ ਬੁਰਕੇ ਵਾਲਾ ਆਦਮੀ ਲੰਘ ਗਿਆ ਹੈ। ਹੁਣ ਇਕ ਹਿੰਦੂ ਔਰਤ ਸਾਡੀ ਕਾਰ ਦੇ ਕੋਲੋਂ ਦੀ ਲੰਘੀ ਹੈ। ਉਸ ਨੇ ਕਾਲੇ ਰੰਗ ਦੇ ਕਪੜੇ ਪਾਏ ਹੋਏ ਹਨ। ਚਿੱਟਾ ਦੁੱਧ ਰੰਗ ਉਸਦਾ ਆਪਣਾ ਹੈ ਤੇ ਉਸ ਉਪਰ ਕਾਲੇ ਕੱਪੜੇ। ਬੜੀ ਖ਼ੂਬਸੂਰਤ ਲਗ ਰਹੀ ਹੈ। ਮੈਂ ਸੋਚ ਰਿਹਾ ਹਾਂ, ਉਸ ਨੇ ਕਾਲੇ ਰੰਗ ਕੀ ਸਲਵਾਰ ਕਮੀਜ਼ ਕਿਉਂ ਪਾਈ ਹੋਈ ਹੈ ? ਉਹ ਕਿਸਦਾ ਸੋਗ ਮਨਾ ਰਹੀ ਹੈ ? ਕਾਲਾ ਰੰਗ ਤਾਂ ਸੋਗ ਦਾ ਰੰਗ ਹੈ। ਉਸਦਾ ਚਿਹਰਾ ਸੋਗੀ ਨਹੀਂ. ਉਸ ਦੇ ਚਿਹਰੇ ਤੇ ਰੌਣਕ ਹੈ, ਉਸ ਦੇ ਚਿਹਰੇ ਤੇ ਮੁਸਕਰਾਹਟ ਹੈ। ਇਉਂ ਲੱਗਦਾ ਹੈ ਕਿ ਉਹ ਆਪਣੇ ਮਹਿਬੂਬ ਨੂੰ ਮਿਲਣ ਜਾ ਰਹੀ ਹੈ। ਉਸ ਦੇ ਚਿਹਰੇ ਦੀ ਲਾਲੀ ਉਸਦੇ ਚਿਹਰੇ ਦੀ ਖ਼ੁਸ਼ੀ ਦੱਸ ਰਹੀ ਹੈ ਕਿ ਉਹ ਕਾਹਲੀ ਕਾਹਲੀ ਕਦਮ ਪੁੱਟਦੀ ਕਿਸੇ ਬਹੁਤ ਹੀ ਨਜ਼ਦੀਕੀ ਨੂੰ ਮਿਲਣ ਜਾ ਰਹੀ ਹੈ।

ਤੇ ਫਿਰ ਮੇਰੀ ਨਜ਼ਰ ਇਕ ਨੌਜਵਾਨ ਤੇ ਪੈਂਦੀ ਹੈ, ਜਿਸ ਨੇ ਚਿੱਟੀ ਰੇਸ਼ਮੀ

ਕਮੀਜ਼ ਤੇ ਚਿੱਟੀ ਜ਼ੀਨ ਦੀ ਪੈਂਟ ਪਾਈ ਹੋਈ ਹੈ। ਚਿੱਟੇ ਕਪੜਿਆਂ ਵਿਚ ਵੀ ਉਹ ਨੌਜਵਾਨ ਉਦਾਸ ਜਾਪਦਾ ਹੈ। ਬੜਾ ਗੰਭੀਰ ਚਿਹਰਾ ਹੈ। ਨਾ ਜਾਣੇ ਕੀ ਸੋਚ ਰਿਹਾ ਹੈ। ਕਾਲੇ ਕੱਪੜਿਆਂ ਵਾਲੀ ਔਰਤ ਖੁਸ਼ ਹੈ ਤੇ ਚਿੱਟੀ ਪੋਸ਼ਾਕ ਵਾਲਾ ਨੌਜਵਾਨ ਉਦਾਸ।

'ਵਕਤ' ਅਖ਼ਬਾਰ ਦਾ ਜ਼ਮੀਮਾ ਵਿਕਣਾ ਸ਼ੁਰੂ ਹੋ ਗਿਆ ਹੈ। ਉਸ ਵਿਚ ਸ਼ਹਿਰ ਦੇ ਹਾਲਾਤ ਹਨ। ਸਾਰੇ ਪੰਜਾਬ ਦੇ ਹਾਲਾਤ ਹਨ। ਇਕ ਪੋਲੀਸ ਵਾਲਾ ਅਖ਼ਬਾਰ ਵੇਚਣ ਵਾਲੇ ਮੁੰਡੇ ਨੂੰ ਬੁਲਾਂਦਾ ਹੈ। ਉਸ ਕੋਲੋਂ ਅਖ਼ਬਾਰਾਂ ਖੋਹ ਲੈਂਦਾ ਹੈ। ਅਖ਼ਬਾਰਾਂ ਵਾਲਾ ਮੁੰਡਾ ਸ਼ੋਰ ਮਚਾਂਦਾ ਹੈ। ਉਸ ਦਾ ਸ਼ੋਰ ਕੋਈ ਨਹੀਂ ਸੁਣਦਾ। ਕੋਈ ਨੇੜੇ ਨਹੀਂ ਆਉਂਦਾ। ਉਹ ਪੋਲੀਸ ਵਾਲੇ ਨੂੰ ਜ਼ੋਰ ਦੀ ਧੱਕਾ ਮਾਰਦਾ ਹੈ। ਪੋਲੀਸ ਵਾਲਾ ਡਿਗ ਪੈਂਦਾ ਹੈ। ਮੁੰਡਾ ਅਖ਼ਬਾਰਾਂ ਉਥੇ ਹੀ ਛੱਡ ਕੇ ਨੱਸ ਜਾਂਦਾ ਹੈ। ਪੋਲੀਸ ਵਾਲਾ ਸ਼ੋਰ ਮਚਾਂਦਾ ਹੈ। ਪਰ ਮੁੰਡਾ ਇਕ ਸੈਕਿੰਡ ਵਿਚ ਗਾਇਬ ਹੋ ਜਾਂਦਾ ਹੈ।

ਇਕ ਨਵ-ਵਿਆਹਿਆ ਜੋੜਾ ਘੰਟਾ ਘਰ ਦੇ ਨੇੜੇ ਖੜਾ ਹੈ। ਕੁੜੀ ਇਕ ਥਾਂ ਤੇ ਪੋਜ਼ ਬਣਾ ਕੇ ਖੜੀ ਹੈ ਤੇ ਮੁੰਡਾ ਉਸਦੀ ਤਸਵੀਰ ਖਿੱਚਣ ਲਈ ਵੀਊਰ ਵਿਚੋਂ ਕੁੜੀ ਨੂੰ ਵੇਖ ਰਿਹਾ ਹੈ। ਅਜੇ ਮੁੰਡੇ ਨੇ ਕਲਿਕ ਨਹੀਂ ਕੀਤਾ। ਪੋਲੀਸ ਦੇ ਦੋ ਬੰਦੇ ਆ ਕੇ ਮੁੰਡੇ ਕੋਲੋਂ ਕੈਮਰਾ ਖੋਹ ਲੈਂਦੇ ਹਨ। ਮੁੰਡਾ ਬਥੇਰਾ ਸ਼ੋਰ ਮਚਾਂਦਾ ਹੈ ਪਰ ਉਹ ਉਸ ਨੂੰ ਕੈਮਰਾ ਵਾਪਸ ਨਹੀਂ ਕਰਦੇ। ਨਵ-ਵਿਆਹਿਆ ਜੋੜਾ ਕੈਮਰਾ ਖੁਹਾ ਕੇ ਦਰਬਾਰ ਸਾਹਿਬ ਦੇ ਅੰਦਰ ਚਲਾ ਜਾਂਦਾ ਹੈ। ਦੋਵੇਂ ਆਪਸ ਵਿਚ ਗੱਲਾਂ ਕਰ ਰਹੇ ਹਨ :

"ਇਨ੍ਹਾਂ ਕੈਮਰਾ ਕਿਉਂ ਖੋਹ ਲਿਆ ਹੈ ? ਤਸਵੀਰ ਲੈਣੀ ਕੋਈ ਜੁਰਮ ਤਾਂ ਨਹੀਂ। ... ਕੈਮਰੇ ਵਿਚ ਤਾਂ ਸਾਡੇ ਵਿਆਹ ਦੀਆਂ ਤਸਵੀਰਾਂ ਨੇ। ਹੁਣ ਉਹ ਤਸਵੀਰਾਂ ਕਿਥੋਂ ਲਵਾਂਗੇ ? ਪੋਲੀਸ ਵਾਲੇ ਉਹ ਤਸਵੀਰਾਂ ਕੀ ਕਰਨਗੇ ? ...

ਲੂਣ ਮੰਡੀ ਕੋਲ ਇਕ ਨਿੱਕੇ ਜਿਹੇ ਮਕਾਨ ਵਿਚ, ਰਜਨੀ ਕੁਕੜੀਆਂ ਨੂੰ ਦਾਣਾ ਪਾ ਰਹੀ ਹੈ। ਘਰ ਵਿਚ ਇਸ ਵੇਲੇ ਉਹ ਇਕੱਲੀ ਹੈ। ਘਰ ਵਾਲਾ ਘਰ ਨਹੀਂ। ਇਕੋ ਇਕ ਬੱਚਾ ਨਾਨਕਿਆਂ ਦੇ ਘਰ ਗਿਆ ਹੋਇਆ ਹੈ। ਕੁਕੜੀਆਂ ਦਾਣਾ ਖਾ ਰਹੀਆਂ ਹਨ ਤੇ ਉਹ ਹੋਰ ਹੀ ਖਿਆਲਾਂ ਵਿਚ ਖੋਹੀ ਹੋਈ ਹੈ। ਉਸ ਨੂੰ ਘਰ ਵਾਲੇ ਦੀਆਂ ਗੱਲਾਂ ਯਾਦ ਆ ਰਹੀਆਂ ਹਨ, ਜੋ ਉਹ ਰਾਤ ਨੂੰ ਦੇਰ ਤਕ ਕਰਦਾ ਰਿਹਾ ਸੀ। ਕਹਿੰਦਾ ਸੀ : "ਹੁਣ ਨੌਕਰੀ ਦਾ ਕੋਈ ਭਰੋਸਾ ਨਹੀਂ। ਅੰਗਰੇਜ਼ ਦੀ ਨੌਕਰੀ ਹੈ, ਪਤਾ ਨਹੀਂ ਕਦੋਂ ਛੁੱਟ ਜਾਏ। ਮੇਰਾ ਤਾਂ ਖ਼ਿਆਲ ਹੈ, ਨੌਕਰੀ ਛੱਡ ਕੇ ਮੁਰਗੀਖ਼ਾਨਾ ਹੀ ਖੋਲ੍ਹ ਲਵਾਂ।"

ਸੁਲਤਾਨਵਿੰਡ ਦੇ ਨੇੜੇ ਇਕ ਨਿੱਕੇ ਜਿਹੇ ਮਕਾਨ ਦੇ ਪਿਛਲੇ ਕਮਰੇ ਵਿਚ ਬੈਠੀ ਸੋਮਾਵੰਤੀ ਉਸੇ ਤਰ੍ਹਾਂ ਆਪਣੀ ਡਾਇਰੀ ਲਿਖ ਰਹੀ ਹੈ। ਕਦੀ ਕਦੀ ਲਿਖਣਾ ਬੰਦ ਕਰਕੇ ਉਹ ਕੰਵਲ ਨੂੰ ਉਡੀਕਣ ਲਗ ਪੈਂਦੀ ਹੈ। ਕੰਵਲ ਅਜੇ ਤਕ ਨਹੀਂ ਆਇਆ। ਉਹ ਬੁੜਬੁੜਾ ਰਹੀ ਹੈ : "ਕੰਵਲ ਅੱਜ ਜ਼ਰੂਰ ਉਨ੍ਹਾਂ ਨੂੰ ਨਾਲ ਲੈ ਕੇ ਆਈਂ ... ਉਹ ਤੈਨੂੰ ਜ਼ਰੂਰ ਲੱਭ ਪੈਣਗੇ। ... ਉਹ ... ਕੰਵਲ ... ਕੰਵਲ"

ਸਾਧੂ ਰਾਮ ਫਾਇਰ ਬਰੀਗੇਡ ਤੇ ਡਿਊਟੀ ਦੇ ਰਿਹਾ ਹੈ। ਖੱਡੀਆਂ ਦੇ ਕਾਰਖ਼ਾਨੇ ਵਾਲੀ ਅੱਗ ਬੁਝਾਣ ਲਈ ਹੋਰ ਬੰਦੇ ਗਏ ਹਨ। ਉਸ ਦੀ ਡਿਊਟੀ ਫਾਇਰ

ਬਰੀਗੇਡ ਤੇ ਹੀ ਹੈ। ਉਸ ਦਾ ਧਿਆਨ ਘਰ ਵਲ ਹੈ। ਉਸ ਦਾ ਬੱਚਾ ਬਿਮਾਰ ਹੈ।

ਹਾਲ ਗੇਟ ਦੇ ਬਾਹਰ ਵਾਲੀ ਘੜੀ ਇਸ ਵੇਲੇ ਪੰਜ ਵਜ ਕੇ ਗਿਆਰਾਂ ਮਿੰਟ ਦੱਸ ਰਹੀ ਹੈ। ਇਸ ਵੇਲੇ ਵੀ ਕੁਝ ਲੋਕ ਘੜੀ ਵਲ ਵੇਖ ਰਹੇ ਹਨ।

ਪੌੜੀਆਂ ਵਾਲੇ ਪੁਲ ਦੇ ਸਾਹਮਣੇ ਖੂਹੀ ਕੋਲ ਇਕ ਅਧਖੜ ਉਮਰ ਦਾ ਆਦਮੀ ਆਉਣ ਜਾਣ ਵਾਲਿਆਂ ਨੂੰ ਪਾਣੀ ਪਿਲਾਣ ਦੀ ਸੇਵਾ ਕਰ ਰਿਹਾ ਹੈ।

"ਅੱਜ ਤੈਨੂੰ ਜਲ੍ਹਿਆਂਵਾਲਾ ਬਾਗ ਵਿਚ ਪਾਣੀ ਪਿਲਾਣਾ ਚਾਹੀਦਾ ਸੀ।" ਕਿਸੇ ਨੇ ਉਸਨੂੰ ਆਖਿਆ।

"ਨਹੀਂ, ਮੈਂ ਪੰਦਰਾਂ ਸਾਲਾਂ ਤੋਂ ਇਸੇ ਖੂਹੀ ਤੇ ਬੈਠ ਕੇ ਪਾਣੀ ਦੀ ਸੇਵਾ ਕਰ ਰਿਹਾ ਹਾਂ। ਮੈਂ ਇਹ ਥਾਂ ਨਹੀਂ ਛੱਡ ਸਕਦਾ। ਇਸ ਥਾਂ ਨਾਲ ਮੇਰਾ ਬੜਾ ਡੂੰਘਾ ਸਨੇਹ ਹੈ।"

ਤੇ ਹੁਣ ਡਾਇਰ ਦਾ ਜਲੂਸ ਜਲ੍ਹਿਆਂਵਾਲਾ ਬਾਗ ਪੁਜ ਗਿਆ ਹੈ। ਜਨਰਲ ਡਾਇਰ ਕਾਰ ਵਿਚੋਂ ਉਤਰਦਾ ਹੈ। ਹੁਣ ਉਸ ਕੋਲ ਨੱਬੇ ਹਿੰਦੁਸਤਾਨੀ ਫੌਜੀ ਹਨ। ਇਨ੍ਹਾਂ ਵਿਚੋਂ ਪੰਜਾਹਾਂ ਪਾਸ ਰਾਈਫਲਾਂ ਹਨ ਤੇ ਚਾਲੀਆਂ ਪਾਸ ਹੋਰ ਹਥਿਆਰ। ਕੁਝ ਆਦਮੀ ਕਾਰਾਂ ਚਲਾਣ ਵਾਲੇ ਹਨ।

ਰੀਹਿਲ ਡਾਇਰ ਨੂੰ ਬਾਗ ਦਾ ਤੰਗ ਰਸਤਾ ਵਿਖਾਂਦਾ ਹੈ। ਡਾਇਰ ਨੂੰ ਹੁਣ ਪਤਾ ਲਗਦਾ ਹੈ ਕਿ ਇਸ ਤੰਗ ਰਸਤੇ ਵਿਚੋਂ ਉਸ ਦੀਆਂ ਹਥਿਆਰਾਂ ਵਾਲੀਆਂ ਕਾਰਾਂ ਅੰਦਰ ਨਹੀਂ ਲੰਘ ਸਕਣਗੀਆਂ।

ਡਾਇਰ ਅੰਦਰ ਦਾਖ਼ਲ ਹੁੰਦਾ ਹੈ। ਲੋਕਾਂ ਦਾ ਬੜਾ ਭਾਰੀ ਹਜ਼ੂਮ ਹੈ। ਕੁਝ ਉਚੀ ਥਾਂ ਤੇ ਹੋਣ ਕਰਕੇ ਉਹ ਲੋਕਾਂ ਨੂੰ ਬੜੀ ਅਸਾਨੀ ਨਾਲ ਵੇਖ ਸਕਦਾ ਹੈ। ਸੱਤਵਾਂ ਵਕਤਾ ਦੁਰਗਾ ਦਾਸ ਤਕਰੀਰ ਕਰ ਰਿਹਾ ਹੈ। ਬਰਿਜ ਗੋਪੀ ਨਾਥ ਹੁਣੇ ਹੁਣੇ ਨਜ਼ਮ ਸੁਣਾ ਕੇ ਹਟਿਆ ਹੈ। ਲੋਕ ਜੋਸ਼ ਵਿਚ ਆਏ ਹੋਏ ਹਨ। ਆਪਸ ਵਿਚ ਗੱਲਾਂ ਕਰ ਰਹੇ ਹਨ। ਇਸ਼ਾਰੇ ਕਰ ਰਹੇ ਹਨ। ਪਸੀਨਾ ਪੂੰਝ ਰਹੇ ਹਨ।

ਉਪਰ ਇੱਲਾਂ ਉਡ ਰਹੀਆਂ ਹਨ। ਘਟਾ ਬਣੀ ਹੋਈ ਹੈ। ਹਨੇਰੀ ਝੁੱਲਣ ਨੂੰ ਫਿਰਦੀ ਹੈ। ਕੁਝ ਹਵਾ ਚੱਲਣ ਲੱਗ ਪਈ ਹੈ। ਲੋਕਾਂ ਦਾ ਪਸੀਨਾ ਸੁੱਕਣਾ ਸ਼ੁਰੂ ਹੋ ਗਿਆ ਹੈ।

ਡਾਇਰ ਨੇ ਝੱਟ ਚਾਰੇ ਪਾਸੇ ਵੇਖ ਲਿਆ ਹੈ। ਜਲ੍ਹਿਆਂਵਾਲਾ ਬਾਗ ਦੇ ਸਾਰੇ ਮੈਦਾਨ ਨੂੰ, ਬਾਹਰ ਜਾਣ ਦੇ ਰਸਤਿਆਂ ਨੂੰ, ਕੰਧਾਂ ਨੂੰ, ਆਸ ਪਾਸ ਦੇ ਉੱਚੇ ਉੱਚੇ ਮਕਾਨਾਂ ਨੂੰ। ਸਭ ਪਾਸਿਆਂ ਵੱਲ ਨਜ਼ਰ ਮਾਰ ਕੇ ਉਹ ਕੁਝ ਸੋਚਣ ਲੱਗ ਪਿਆ ਹੈ। ਫਿਰ ਚੰਗੀ ਤਰ੍ਹਾਂ ਅੱਖ ਮਲਦਾ ਹੈ। ਸਾਹਮਣੇ ਲੋਕਾਂ ਦੀ ਭੀੜ ਹੈ। ਜੋਸ਼ ਵਿਚ ਆਏ ਲੋਕਾਂ ਦੀ ਭੀੜ ਦੁਰਗਾ ਦਾਸ ਤਕਰੀਰ ਕਰ ਰਿਹਾ ਹੈ। ਲੋਕ ਧਿਆਨ ਨਾਲ ਉਸ ਨੂੰ ਸੁਣ ਰਹੇ ਹਨ। ਬਾਹਰੋਂ ਕੁੱਤਿਆਂ ਦੇ ਭੌਂਕਣ ਦੀ ਆਵਾਜ਼ ਆ ਰਹੀ ਹੈ। ਸ਼ਾਇਦ ਸਾਰੇ ਮੁਹੱਲੇ ਦੇ ਕੁੱਤੇ ਜਲ੍ਹਿਆਂਵਾਲਾ ਬਾਗ ਦੇ ਬਾਹਰ ਵਾਲੀ ਗਲੀ ਵਿਚ ਇਕੱਠੇ ਹੋ ਗਏ ਹਨ।

ਮੈਂ ਡਾਇਰ ਵਲ ਵੇਖ ਰਿਹਾ ਹਾਂ ਤੇ ਚੰਗੀ ਤਰ੍ਹਾਂ ਜਾਣ ਚੁੱਕਾ ਹਾਂ ਕਿ ਉਸ ਨੇ ਕੀ ਫੈਸਲਾ ਕੀਤਾ ਹੈ। ਉਸ ਨੇ ਬਰਿਗਜ਼ ਨਾਲ ਕੋਈ ਗੱਲ ਕੀਤੀ ਹੈ।

ਫਿਰ ... ਫਿਰ ਫੌਜੀ ਸਿਪਾਹੀਆਂ ਨੂੰ ਸੱਜੇ ਖੱਬੇ ਖ਼ਾਸ ਖ਼ਾਸ ਥਾਵਾਂ ਤੇ ਭੇਜ ਦਿੱਤਾ ਗਿਆ ਹੈ।

ਇਸ਼ਾਰਾ ਹੋਣ ਤੋਂ ਇਕਦਮ ਪੰਝੀ ਤੀਹ ਹਜ਼ਾਰ ਦੇ ਹਜੂਮ ਉਤੇ ਫਾਇਰਿੰਗ ਸ਼ੁਰੂ ਹੋ ਜਾਂਦੀ ਹੈ। ਲੋਕ ਡਰ ਜਾਂਦੇ ਹਨ। ਨੱਸਣ ਲਗ ਪੈਂਦੇ ਹਨ। ਦੁਰਗਾ ਦਾਸ ਲੋਕਾਂ ਨੂੰ ਨੱਸਣ ਤੋਂ ਰੋਕ ਰਿਹਾ ਹੈ। ਕਹਿ ਰਿਹਾ ਹੈ, ਬੈਠ ਜਾਓ। ਇਹ ਅਸਲੀ ਗੋਲੀਆਂ ਨਹੀਂ। ਫੋਕੇ ਫਾਇਰ ਹਨ। ਪਰ ਲੋਕ ਡਿੱਗ ਰਹੇ ਹਨ। ਖ਼ੂਨ ਵਗ ਰਿਹਾ ਹੈ। ਹਾਹਾਕਾਰ ਮਚ ਗਈ ਹੈ। ਲੋਕ ਘਬਰਾਹਟ ਵਿਚ ਇਕ ਦੂਜੇ ਨੂੰ ਲਤਾੜਦੇ ਹੋਏ ਬਾਹਰਲੇ ਰਸਤਿਆਂ ਵੱਲ ਨੱਸ ਰਹੇ ਹਨ।

ਫੌਜੀ ਸਿਪਾਹੀ ਗੋਡਿਆਂ ਭਾਰ ਬੈਠ ਗਏ ਹਨ ਤੇ ਉਨ੍ਹਾਂ ਨੇ ਰਾਈਫਲਾਂ ਮੋਢਿਆਂ ਤੇ ਰੱਖ ਲਈਆਂ ਹਨ। ਉਹ ਦਬਾਦਬ ਫਾਇਰ ਕਰ ਰਹੇ ਹਨ। ਹਫੜਾ-ਦਫੜੀ ਮਚੀ ਹੋਈ ਹੈ। ਹਾਏ ਮਰ ਗਿਆ ... ਚੀਕਾਂ ... ਨੱਸੋ ਦੌੜੋ ... ਗੋਲੀਆਂ ਦੀ ਬੁਛਾੜ ... ਖ਼ੂਨ ਹੀ ਖ਼ੂਨ ... ਮੌਤ ਹੀ ਮੌਤ ... ਲਾਸ਼ਾਂ ਦੇ ਢੇਰ ... ਜ਼ਖ਼ਮੀ ਲਾਸ਼ਾਂ ਹੇਠ ... ਭਿਆਨਕ ਦ੍ਰਿਸ਼ ...।

ਹੋਰ ਕੋਈ ਰਾਹ ਨਾ ਵੇਖ ਕੇ ਲੋਕ ਕੰਧਾਂ ਟੱਪਣ ਦੀ ਕੋਸ਼ਿਸ਼ ਕਰ ਰਹੇ ਹਨ। ਰਾਈਫਲਾਂ ਦੇ ਮੂੰਹ ਉਸ ਪਾਸੇ ਮੋੜ ਦਿੱਤੇ ਗਏ ਹਨ। ਬਹੁਤ ਘਟ ਲੋਕ ਕੰਧਾਂ ਟੱਪਣ ਵਿਚ ਸਫਲ ਹੋ ਸਕੇ ਹਨ। ਕਿਸੇ ਦੀ ਬਾਂਹ ਤੇ ਗੋਲੀ ਵੱਜੀ ਹੈ, ਕਿਸੇ ਦੀ ਲੱਤ ਤੇ ਤੇ ਕਿਸੇ ਦੀ ਪਿੱਠ ਤੇ।

ਜ਼ਖ਼ਮੀ ਲਾਸ਼ਾਂ ਨਾਲ ਜੁੜੇ ਹੋਏ ਹਨ। ਲਾਸ਼ਾਂ ਉਪਰ ਲਾਸ਼ਾਂ ਡਿੱਗ ਰਹੀਆਂ ਹਨ। ਘਬਰਾਹਟ, ਤੇ ਡਰ ਨਾਲ ਹੀ ਕਈਆਂ ਦੇ ਦਿਲ ਦੀ ਧੜਕਣ ਬੰਦ ਹੋ ਗਈ ਹੈ। ਇਕ ਦੂਜੇ ਨੂੰ ਵਾਜਾਂ ਮਾਰ ਰਹੇ ਹਨ, ਇਕ ਦੂਜੇ ਨੂੰ ਲੱਭ ਰਹੇ ਹਨ। ਮਰਨ ਤੋਂ ਪਹਿਲਾਂ ਕੋਈ ਗੱਲ ਮੂੰਹ ਵਿਚੋਂ ਨਿਕਲਣ ਤੋਂ ਪਹਿਲਾਂ ਹੀ ਕਿਸੇ ਹੋਰ ਦਾ ਪੈਰ ਮੂੰਹ ਉਤੇ ਆ ਟਿਕਦਾ ਹੈ। ਗੱਲ ਮੂੰਹ ਵਿਚ ਹੀ ਰਹਿ ਜਾਂਦੀ ਹੈ ਤੇ ਪ੍ਰਾਣ ਨਿਕਲ ਜਾਂਦੇ ਹਨ। ਕੋਈ ਕਿਸੇ ਦੀ ਗੱਲ ਸੁਣਨ ਵਾਲਾ ਨਹੀਂ, ਕੋਈ ਕਿਸੇ ਵਲ ਵੇਖਣ ਵਾਲਾ ਨਹੀਂ। ਸਭ ਨੂੰ ਆਪੋ ਆਪਣੀ ਪਈ ਹੈ।

ਡਾਇਰ ਚਟਾਨ ਵਾਂਗ ਇਕ ਉੱਚੀ ਥਾਂ ਤੇ ਖੜਾ ਸਭ ਕੁਝ ਵੇਖ ਰਿਹਾ ਹੈ। ਪੂਰੇ ਸਵਾ ਪੰਜ ਵਜੇ ਉਸ ਨੇ ਫਾਇਰਿੰਗ ਦਾ ਹੁਕਮ ਦਿੱਤਾ ਸੀ ਤੇ ਹੁਣ ਪੰਜ ਵੱਜ ਕੇ ਪੰਝੀ ਮਿੰਟ ਹੋ ਚੁੱਕੇ ਹਨ। ਉਹ ਫਾਇਰਿੰਗ ਬੰਦ ਕਰਨ ਦਾ ਹੁਕਮ ਦਿੰਦਾ ਹੈ। ਦਸ ਮਿੰਟਾਂ ਵਿਚ ਸੋਲਾਂ ਸੌ ਪੰਜਾਹ ਰਾਊਂਡ ਚਲੇ ਹਨ।

ਡਾਇਰ ਨੂੰ ਤਸੱਲੀ ਹੈ, ਖ਼ੁਸ਼ੀ ਹੈ ਕਿ ਉਹ ਆਪਣੇ ਕੰਮ ਵਿਚ ਸਫਲ ਰਿਹਾ ਹੈ। ਪੰਜ ਮਿੰਟ ਹੋਰ ਉਹ ਲੋਕਾਂ ਨੂੰ ਜ਼ਿੰਦਗੀ ਲਈ ਤਰਲੇ ਲੈਂਦਿਆਂ, ਮੌਤ ਨਾਲ ਘੁਲਦਿਆਂ ਵੇਖਦਾ ਹੈ ਤੇ ਫਿਰ ਫੌਜੀ ਸਿਪਾਹੀਆਂ ਨੂੰ ਵਾਪਸ ਰਾਮ ਬਾਗ ਹੈਡ-ਕੁਆਰਟਰ ਤੇ ਚਲਣ ਦਾ ਹੁਕਮ ਦਿੰਦਾ ਹੈ। ਬਰਿਗਜ਼ ਨੂੰ ਉਸ ਨੇ ਹੌਲੀ ਜਿਹੀ ਆਖਿਆ ਹੈ : "ਇਹ ਜ਼ਹਿਰੀਲੇ ਸੱਪ, ਇਹ ਜੰਗਲੀ ਕੁੱਤੇ।"

ਫਿਰ ਡਾਇਰ ਬਰਿਗਜ਼ ਨੂੰ ਲੈ ਕੇ ਬਾਗ ਤੋਂ ਬਾਹਰ ਨਿਕਲ ਗਿਆ ਹੈ।

ਡਾਇਰ ਚਲਾ ਗਿਆ ਹੈ ਤੇ ਮੈਂ ਅਜੇ ਬਾਗ ਵਿਚ ਹੀ ਹਾਂ। ਇਕ ਹਜ਼ਾਰ



ਜਨਰਲ ਡਾਇਰ ਵਲੋਂ ਗੋਲੀ ਚਲਾਉਣ ਦਾ ਹੁਕਮ

ਦੇ ਕਰੀਬ ਮੈਂ ਲਾਸ਼ਾਂ ਵੇਖ ਰਿਹਾ ਹਾਂ ਤੇ ਜ਼ਖ਼ਮੀਆਂ ਦੀ ਕੋਈ ਗਿਣਤੀ ਹੀ ਨਹੀਂ। ਲੋਕ ਅਜੇ ਵੀ ਨੱਸ ਰਹੇ ਹਨ। ਕਈ ਜ਼ਖ਼ਮੀ ਵੀ ਮਰ ਗਿਆਂ ਵਿਚ ਸ਼ਾਮਲ ਹੋ ਰਹੇ ਹਨ।

ਮੈਂ ਇਕ ਲਾਸ਼ ਕੋਲ ਰੁਕ ਜਾਂਦਾ ਹਾਂ। ਪੈਂਤੀ ਛੱਤੀ ਸਾਲਾਂ ਦਾ ਇਕ ਨੌਜਵਾਨ। ਬੜਾ ਖ਼ੂਬਸੂਰਤ ਚਿਹਰਾ। ਅੱਖਾਂ ਖੁਲ੍ਹੀਆਂ। ਲਾਸ਼ ਮੇਰੇ ਨਾਲ ਗੱਲਾਂ ਕਰਨ ਲੱਗ ਪੈਂਦੀ ਹੈ :

"ਮੈਂ ਮਰ ਚੁੱਕਾ ਹਾਂ। ਮੈਂ ਮਰਨਾ ਨਹੀਂ ਸੀ, ਐਵੇਂ ਹੀ ਮਰ ਗਿਆ ਹਾਂ। ਮੈਂ ਘਰੋਂ ਜਲ੍ਹਿਆਂਵਾਲਾ ਬਾਗ ਆਉਣ ਲਈ ਨਹੀਂ ਨਿਕਲਿਆ ਸਾਂ। ਮੈਂ ਤਾਂ ਉਂਜ ਹੀ ਇਥੇ ਆ ਗਿਆ। ਅਸਲ ਵਿਚ ਮੈਂ ਆਪਣੀ ਨਿੱਕੀ ਕੁੜੀ ਨੂੰ ਸਵੇਰੇ ਸਵੇਰੇ ਕਿਹਾ ਸੀ ਕਿ ਮੈਂ ਅੱਜ ਉਸ ਲਈ ਬੜੀ ਸੋਹਣੀ ਜਿਹੀ ਗੁੱਡੀ ਲਿਆਵਾਂਗਾ। ਮੈਂ ਉਸ ਲਈ ਗੁੱਡੀ ਲੈਣ ਲਈ ਘਰੋਂ ਨਿਕਲਿਆ ਸਾਂ। ਸਭ ਦੁਕਾਨਾਂ ਬੰਦ ਸਨ। ਮੈਂ ਸੋਚਿਆ, ਸ਼ਾਇਦ ਘੰਟਾ ਘਰ ਕੋਲ ਕੋਈ ਦੁਕਾਨ ਖੁਲ੍ਹੀ ਹੋਵੇ। ਮੈਂ ਇਸੇ ਖ਼ਿਆਲ ਨਾਲ ਇਸ ਪਾਸੇ ਵਲ ਆਇਆ ਸਾਂ, ਪਰ ਉਥੇ ਵੀ ਕੋਈ ਦੁਕਾਨ ਖੁਲ੍ਹੀ ਨਾ ਨਜ਼ਰ ਆਈ।

"ਮੈਨੂੰ ਪਛਾਣਦੇ ਨਹੀਂ ਤੁਸੀਂ ? ਮੈਂ ਮਾਮੂਲੀ ਜਿਹਾ ਆਦਮੀ ਹਾਂ। ਮਾਮੂਲੀ ਜਿਹਾ ਕਲਰਕ। ਡਿਪਟੀ ਕਮਿਸ਼ਨਰ ਦੇ ਦਫ਼ਤਰ ਦਾ ਕਲਰਕ। ਮੇਰਾ ਨਾਂ ਰਾਮ ਲਾਲ ਹੈ। ਚਾਰ ਦਿਨ ਪਹਿਲਾਂ ਮੈਂ ਹੋਰ ਰਾਮ ਲਾਲ ਸਾਂ ਤੇ ਅਜ ਹੋਰ ਹਾਂ, ਤੁਸੀਂ ਆਖੋਗੇ, ਇਹ ਕੀ ਫ਼ਜ਼ੂਲ ਗੱਲ ਕੀਤੀ ਏ ਮੈਂ, ਪਰ ਇਹ ਠੀਕ ਹੈ। ਪਹਿਲਾਂ ਮੈਂ ਨਿੱਕਾ ਕਲਰਕ ਸਾਂ ਤੇ ਚਾਰ ਦਿਨਾਂ ਤੋਂ ਵੱਡਾ ਕਲਰਕ ਬਣ ਗਿਆ ਸਾਂ। ਮੇਰੀ ਤਰੱਕੀ ਹੋ ਗਈ ਹੈ। ਮੇਰੇ ਸਾਥੀ ਹੁਣ ਮੇਰੀ ਪਹਿਲਾਂ ਨਾਲੋਂ ਵੱਧ ਇੱਜ਼ਤ ਕਰਦੇ ਨੇ।

"ਮੇਰੇ ਪੰਜ ਬੱਚੇ ਹਨ। ਮੇਰੀ ਬੜੀ ਹੀ ਪਿਆਰੀ ਪਤਨੀ ਹੈ। ਮੇਰੇ ਬੱਚੇ, ਮੇਰੀ ਪਤਨੀ ਮੈਨੂੰ ਉਡੀਕ ਰਹੇ ਹੋਣਗੇ। ਮੈਂ ਤਾਂ ਘਰੋਂ ਨਿੱਕੀ ਕੁੜੀ ਲਈ ਗੁੱਡੀ ਖਰੀਦਣ ਨਿਕਲਿਆ ਸਾਂ। ਗੁੱਡੀ ਵੀ ਨਹੀਂ ਮਿਲੀ। ਨਿੱਕੀ ਕੁੜੀ ਮੁੜ ਮੁੜ ਆਪਣੀ ਮਾਂ ਨੂੰ ਪੁੱਛ ਰਹੀ ਹੋਵੇਗੀ—'ਬਾਊ ਜੀ ਕਦੋਂ ਆਉਣਗੇ ? ਮੇਰੀ ਗੁੱਡੀ ਲੈ ਕੇ ਕਦੋਂ ਮੁੜਨਗੇ ?' ਮੇਰੀ ਪਤਨੀ ਉਸਨੂੰ ਜਵਾਬ ਦੇ ਰਹੀ ਹੋਵੇਗੀ—'ਬਸ ਆਉਂਦੇ ਹੀ ਪਏ ਹੋਏ ਨੇ, ਤੇਰੀ ਗੁੱਡੀ ਲੈ ਕੇ ਹੀ ਆਉਣਗੇ।'

ਇਕ ਹੋਰ ਲਾਸ਼ ਬੋਲਦੀ ਹੈ :

"ਮੇਰਾ ਨਾਂ ਮੁਖਤਾਰ ਅਹਿਮਦ ਹੈ। ਮੈਂ ਨਹੀਂ ਮਰਿਆ। ਮੈਂ ਜੀਊਂਦਾ ਹਾਂ। ਜੇ ਮੈਂ ਮਰ ਵੀ ਚੁੱਕਾ ਹਾਂ ਤਾਂ ਮੇਰੇ ਤੇ ਇਕ ਅਨਾਇਤ ਕਰਨੀ। ਮੇਰੀ ਬੀਵੀ ਨੂੰ ਇਹ ਨਾ ਦੱਸਣਾ ਕਿ ਮੈਂ ਮਰ ਚੁੱਕਾ ਹਾਂ। ਉਹ ਸੁਣ ਕੇ ਜਾਨ ਦੇ ਦਏਗੀ। ਉਹ ਮੇਰੀ ਜੁਦਾਈ ਕਦੀ ਵੀ ਬ਼ਰਦਾਸ਼ਤ ਨਹੀਂ ਕਰ ਸਕੇਗੀ। ਜਾਣਦੇ ਹੋ, ਮੇਰਾ ਨਿਕਾਹ ਇਸੇ ਪੰਜ ਅਪ੍ਰੈਲ ਨੂੰ ਹੋਇਆ ਸੀ। ਨਿਕਾਹ ਪਿਛੋਂ ਉਹ ਆਪਣੇ ਘਰ ਚਲੀ ਗਈ। ਜਲੰਧਰ ਉਸ ਦੇ ਵਾਲਦੈਨ ਰਹਿੰਦੇ ਨੇ। ਮੈਂ ਆਪ ਉਸ ਨੂੰ ਛੱਡਣ ਗਿਆ ਸਾਂ। ਉਸ ਦੇ ਘਰ ਵਾਲਿਆਂ ਨੇ ਮੈਨੂੰ ਆਖਿਆ ਸੀ ਕਿ ਮੈਂ ਚੌਦਾਂ ਅਪ੍ਰੈਲ ਸਵੇਰੇ ਉਸ ਨੂੰ ਲੈਣ ਜਲੰਧਰ ਪਹੁੰਚ ਜਾਵਾਂ। ਮੈਂ ਕੱਲ੍ਹ ਉਸ ਨੂੰ ਜਲੰਧਰੋਂ ਲੈਣ ਜਾਣਾ ਸੀ। ਉਹ ਮੈਨੂੰ ਕੱਲ੍ਹ ਉਡੀਕੇਗੀ। ਸਾਰਾ ਦਿਨ ਉਡੀਕੇਗੀ। ਪਰ ਮੈਂ ... ਮੈਂ ਉਸ ਨੂੰ ਨਹੀਂ ਮਿਲਾਂਗਾ।

"ਸਿਰਫ਼ ਸੱਤ ਦਿਨ ਹੋਏ ਨੇ ਮੇਰੇ ਨਿਕਾਹ ਨੂੰ। ਚੰਗੀ ਤਰ੍ਹਾਂ ਗੱਲ ਵੀ ਨਹੀਂ ਕੀਤੀ। ਆਪਣੀ ਬੇਗਮ ਨਾਲ। ਗੱਲ ਤਾਂ ਇਕ ਪਾਸੇ ਰਹੀ, ਜੀ ਭਰ ਕੇ ਵੇਖਿਆ ਵੀ ਨਹੀਂ ਅਸਾਂ ਇਕ ਦੂਜੇ ਨੂੰ। ਤੇ ਹੁਣ ਇਤਨੀ ਜਲਦੀ ਸਾਨੂੰ ਜੁਦਾ ਹੋਣਾ ਪੈ ਰਿਹਾ ਹੈ। ਮੇਰੀ ਕਸਮ ਤੁਹਾਨੂੰ, ਤੁਸੀਂ ਹਾਲਾਂ ਮੇਰੇ ਬਾਰੇ ਕਿਸੇ ਨੂੰ ਕੁਝ ਨਾ ਦੱਸਣਾ। ਮੇਰੇ ਵਲਦ ਨੂੰ ਵੀ ਨਾ ਦੱਸਣਾ।

"ਭੁਲਣਾ ਨਾ। ਮੇਰੀ ਬੀਵੀ ਨੂੰ ਕੁਝ ਨਾ ਕਹਿਣਾ। ਆਮੀਨ।"

ਮੁਖਤਾਰ ਅਹਿਮਦ ਦੀ ਲਾਸ਼ ਨਾਲ ਜੁੜੀ ਹੋਈ ਇਕ ਹੋਰ ਲਾਸ਼ ਹੈ—ਸੋਲ੍ਹਾਂ ਸਤਾਰਾਂ ਸਾਲਾਂ ਦੇ ਲੜਕੇ ਦੀ।

"ਮੇਰਾ ਨਾਂ ਬੱਲੀ ਹੈ। ਮੈਨੂੰ ਜ਼ਰੂਰ ਤੁਸਾਂ ਵੇਖਿਆ ਹੋਣਾ ਏਂ। ਜੇ ਵੇਖਿਆ ਨਹੀਂ ਤਾਂ ਮੇਰੀ ਤਸਵੀਰ ਜ਼ਰੂਰ ਵੇਖੀ ਹੋਣੀ ਏਂ। ਪਿਛਲੇ ਸਾਲ ਮੇਰੀ ਤਸਵੀਰ ਕਈ ਅਖ਼ਬਾਰਾਂ ਵਿਚ ਛਪੀ ਸੀ। ਮੈਂ ਦਸਵੀਂ ਦੇ ਇਮਤਿਹਾਨ ਵਿਚ ਪੰਜਾਬ ਭਰ ਵਿਚ ਅੱਵਲ ਰਿਹਾ ਹਾਂ। ਮੈਂ ਬੜਾ ਚੰਗਾ ਬੋਲਦਾ ਹਾਂ। ਬੜੇ ਬੜੇ ਇਨਾਮ ਜਿੱਤ ਚੁੱਕਾ ਹਾਂ। ਮੇਰੀ ਜ਼ਿੰਦਗੀ ਦੀ ਸਭ ਤੋਂ ਵੱਡੀ ਖਾਹਸ਼ ਇਹ ਸੀ ਕਿ ਮੈਂ ਵਕੀਲ ਬਣ ਸਕਾਂ। ਪਰ ਇਨ੍ਹਾਂ ਖਾਹਸ਼ਾਂ ਦੀ ਕੀ ਕੀਮਤ ਹੈ। ਮੈਂ ਤਾਂ ਆਪਣੇ ਕੁਝ ਪ੍ਰਿਯ ਨੇਤਾਵਾਂ ਦੀਆਂ ਤਕਰੀਰਾਂ ਸੁਣਨ ਆਇਆ ਸਾਂ। ਮੇਰੀ ਜੇਬ ਵਿਚ ਇਕ ਨਿੱਕੀ ਜਿਹੀ ਨੋਟ ਬੁਕ ਹੈ ਜਿਸ ਵਿਚ ਮੈਂ ਤਕਰੀਰਾਂ ਦੇ ਚੰਗੇ ਚੰਗੇ ਫਿਕਰੇ ਨੋਟ ਕੀਤੇ ਹੋਏ ਹਨ। ਸੋਚਦਾ ਹਾਂ ਕਿ ਇਹ ਫਿਕਰੇ ਆਪਣੀ ਕਿਸੇ ਤਕਰੀਰ ਵਿਚ ਵਰਤਾਂਗਾ। ਪਰ ਹੁਣ ... ਹੁਣ ਕਿਥੇ ਵਰਤਣੇ ਹਨ।

"ਮੈਂ ਇਕੋ ਇਕ ਪੁੱਤਰ ਹਾਂ। ਆਪਣੇ ਮਾਪਿਆਂ ਦਾ। ਮੇਰੇ ਮਰਨ ਦਾ ਉਨ੍ਹਾਂ ਨੂੰ ਬੜਾ ਦੁਖ ਹੋਵੇਗਾ। ਉਨ੍ਹਾਂ ਨੂੰ ਕਹਿਣਾ, ਦੁਖੀ ਨਾ ਹੋਣ। ਇਥੇ ਮੇਰੇ ਵਾਂਗ ਹੋਰ ਕਈਆਂ ਦੇ ਪੁੱਤਰ ਮਰੇ ਨੇ। ਕਿਉਂ ਠੀਕ ਏ ਨਾ ? ਮੇਰਾ ਖ਼ਿਆਲ ਏ, ਕੋਈ ਵਿਰਲਾ ਹੀ ਬਚਿਆ ਏ। ਤੁਸੀਂ ਕਿਵੇਂ ਬਚ ਗਏ ਹੋ ? ਤੁਹਾਨੂੰ ਕੋਈ ਗੋਲੀ ਨਹੀਂ ਲੱਗੀ ?

"ਮੈਂ ਵਕੀਲ ਬਣਨਾ ਸੀ। ਵਕੀਲ ਬਣ ਕੇ ਅੰਗਰੇਜ਼ ਹਾਕਮਾਂ ਨੂੰ ਪੁੱਛ ਤਾਂ ਸਕਦਾ ਸਾਂ ਕਿ ਉਨ੍ਹਾਂ ਨੇ ਮੈਨੂੰ ਕਿਉਂ ਮਾਰਿਆ ਹੈ। ਹੁਣ ਮੈਂ ਪੁੱਛ ਵੀ ਨਹੀਂ ਸਕਦਾ। ਹੁਣ ਮੈਂ ਕੁਝ ਨਹੀਂ ਕਰ ਸਕਦਾ। ਜ਼ਾਲਿਮਾਂ ਨੇ ਮੈਨੂੰ ਹਮੇਸ਼ਾ ਲਈ ਸਵਾ ਦਿੱਤਾ ਹੈ। ਹੱਛਾ, ਇਸੇ ਤਰ੍ਹਾਂ ਸਹੀ।"

ਹੁਣ ਮੈਂ ਇਕ ਹੋਰ ਲਾਸ਼ ਕੋਲ ਖੜਾ ਹੁੰਦਾ ਹਾਂ। ਲਾਸ਼ ਬੋਲਣ ਲਗ ਪੈਂਦੀ ਹੈ :

"ਮੈਂ ਜੱਸੀ ਹਾਂ। ਮੈਂ ਤੁਹਾਨੂੰ ਕੁਝ ਨਹੀਂ ਕਹਿਣਾ, ਆਪਣੀ ਸਟੈਲਾ ਨਾਲ ਗੱਲਾਂ ਕਰਨੀਆਂ ਨੇ। ਤੁਸੀਂ ਮੇਰੀਆਂ ਗੱਲਾਂ ਸਟੈਲਾ ਨੂੰ ਦੱਸ ਦੇਣੀਆਂ। ਸਟੈਲਾ, ਮੈਂ ਤੈਨੂੰ ਮਿਲਣ ਗਿਆ ਸਾਂ। ਪਰ ਕਿਲ੍ਹੇ ਦੇ ਪਹਿਰੇਦਾਰਾਂ ਨੇ ਤੈਨੂੰ ਮਿਲਣ ਨਹੀਂ ਸੀ ਦਿੱਤਾ। ਜੇ ਆਖ਼ਰੀ ਵਾਰ ਤੈਨੂੰ ਮਿਲ ਲੈਂਦਾ ਤਾਂ ਤਸੱਲੀ ਹੋ ਜਾਣੀ ਸੀ।

"ਤੈਨੂੰ ਯਾਦ ਹੈ ਸਟੈਲਾ, ਮੈਂ ਇਕ ਵਾਰ ਤੈਨੂੰ ਕਿਹਾ ਸੀ : ਪਿਆਰ ਘੱਟ ਹੀ ਕਦੇ ਸਿਰੇ ਚੜ੍ਹਦੇ ਨੇ। ਤੂੰ ਮੈਨੂੰ ਗੁੱਸੇ ਹੋਈ ਸੈਂ ਕਿ ਇਹੋ ਜਿਹੀਆਂ ਗੱਲਾਂ ਨਹੀਂ

ਕਰੀਦੀਆਂ। ਮੈਂ ਤੇ ਐਵੇਂ ਸਹਿਜ ਸੁਭਾਅ ਹੀ ਕਿਹਾ ਸੀ। ਪਰ ਇਹ ਗੱਲ ਠੀਕ ਹੀ ਨਿਕਲੀ ਹੈ। ਸਾਡਾ ਪਿਆਰ ਸਿਰੇ ਨਹੀਂ ਚੜ੍ਹਿਆ। ਸਾਡੇ ਵਿਚੋਂ ਕਿਸੇ ਦਾ ਕਸੂਰ ਨਹੀਂ। ਤੂੰ ਕਿਹਾ ਤੇ ਕਰਦੀ ਸੈਂ ਕਿ ਤੇਰਾ ਪਿਉ ਕਦੀ ਵੀ ਤੈਨੂੰ ਮੇਰੇ ਨਾਲ ਵਿਆਹ ਨਹੀਂ ਕਰਨ ਦਏਗਾ, ਉਹ ਹਿੰਦੁਸਤਾਨੀਆਂ ਨੂੰ ਨਫ਼ਰਤ ਕਰਦਾ ਹੈ। ਤੇਰਾ ਪਿਉ ਕਾਮਯਾਬ ਹੋ ਗਿਆ ਹੈ।

"ਇਨ੍ਹਾਂ ਅੰਗਰੇਜ਼ਾਂ ਨੂੰ ਕੁਝ ਤਾਂ ਸੋਚਣਾ ਚਾਹੀਦਾ ਸੀ। ਮੇਰੇ ਜਿਹੇ ਪਿਆਰ ਕਰਨ ਵਾਲਿਆਂ ਨੂੰ ਤਾਂ ਨਹੀਂ ਸੀ ਮਾਰਨਾ ਚਾਹੀਦਾ। ਪਿਆਰ ਕਰਨ ਵਾਲੇ ਤਾਂ ਕਿਸੇ ਨੂੰ ਕੁਝ ਨਹੀਂ ਕਹਿੰਦੇ। ਬਸ ਪਿਆਰ ਦੀ ਆਜ਼ਾਦੀ ਚਾਹੁੰਦੇ ਹਨ। ਇਨ੍ਹਾਂ ਅੰਗਰੇਜ਼ਾਂ ਨੂੰ ਮੇਰੇ ਜਿਹੇ ਬੰਦੇ ਤੇ ਵੀ ਤਰਸ ਨਹੀਂ ਆਇਆ। ਤੇਰੇ ਤੇ ਵੀ ਤਰਸ ਨਹੀਂ ਆਇਆ।

ਤੇਰੀ ਮਾਂ ਨੋਰਾ ਦੇ ਅਹਿਸਾਨ ਮੈਂ ਕਦੀ ਨਹੀਂ ਭੁੱਲ ਸਕਦਾ। ਉਹ ਹੀ ਸਾਨੂੰ ਮਿਲਣ ਦੇ ਮੌਕੇ ਦਿੰਦੀ ਰਹੀ ਹੈ। ਸਾਡਾ ਪਿਆਰ ਤਾਂ ਅਧਵਾਟੇ ਹੀ ਰਹਿ ਗਿਆ ਹੈ, ਮੈਂ ਚਾਹੁੰਦਾ ਹਾਂ ਕਿ ਉਸ ਦਾ ਪਿਆਰ ਜ਼ਰੂਰ ਸਫਲ ਹੋਵੇ। ਨੋਰਾ ਬਹੁਤ ਨੇਕ ਔਰਤ ਹੈ।

"ਸਟੈਲਾ, ਜੇ ਕਦੀ ਤੂੰ ਮੇਰੇ ਮਰਨ ਪਿਛੋਂ ਜ਼ਾਲਮ ਡਾਇਰ ਨੂੰ ਮਿਲੀ ਤਾਂ ਜ਼ਰੂਰ ਉਸ ਨੂੰ ਪੁੱਛੀਂ ਕਿ ਉਸ ਨੇ ਮੈਨੂੰ ਕਿਉਂ ਮਾਰਿਆ ਹੈ, ਮੇਰੇ ਜਿਹੇ ਹੋਰ ਨਿਰਦੋਸ਼ਿਆਂ ਨੂੰ ਕਿਉਂ ਸਦਾ ਦੀ ਨੀਂਦ ਸੁਆਇਆ ਹੈ ?"

ਮੈਂ ਜੱਸੀ ਨੂੰ ਜਾਣਦਾ ਹਾਂ। ਵਿਚਾਰਾ ਐਵੇਂ ਮਾਰਿਆ ਗਿਆ ਹੈ। ਮੈਂ ਉਸ ਦਾ ਸੁਨੇਹਾ ਸਟੈਲਾ ਨੂੰ ਦੇ ਦਿਆਂਗਾ। ਪਰ ਨਹੀਂ, ਮੈਂ ਸਟੈਲਾ ਨੂੰ ਇਹ ਖ਼ਬਰ ਕਿਵੇਂ ਦੇ ਸਕਾਂਗਾ ? ਇਹ ਬੜਾ ਔਖਾ ਕੰਮ ਹੈ।

ਹੁਣ ਮੈਂ ਇਕ ਹੋਰ ਲਾਸ਼ ਕੋਲ ਰੁਕਦਾ ਹਾਂ। ਇਹ ਕੌਣ ਹੈ ?

"ਮੈਂ ... ਮੈਂ ਡਾਕਟਰ ਰੋਸ਼ਨ ਲਾਲ ਹਾਂ। ਲੂਣ ਮੰਡੀ ਵਿਚ ਪ੍ਰੈਕਟਿਸ ਕਰਦਾ ਹਾਂ। ਸਵੇਰੇ ਅੱਠ ਤੋਂ ਗਿਆਰਾਂ ਵਜੇ ਤਕ ਤੇ ਸ਼ਾਮ ਨੂੰ ਚਾਰ ਤੋਂ ਸੱਤ ਵਜੇ ਤਕ ਮੇਰੇ ਕੋਲ ਬਿਮਾਰਾਂ ਦੀ ਭੀੜ ਰਹਿੰਦੀ ਹੈ। ਅੱਜ ਮੈਂ ਜਲਸੇ ਵਿਚ ਆ ਗਿਆ ਸਾਂ ਤਕਰੀਰਾਂ ਸੁਣਨ ਲਈ। ਖ਼ਿਆਲ ਸੀ ਕਿ ਸਾਢੇ ਪੰਜ ਤਕ ਵਾਪਸ ਚਲਾ ਜਾਵਾਂਗਾ ਪਰ ਮੈਂ ਵਾਪਸ ਨਹੀਂ ਜਾ ਸਕਿਆ। ਮੇਰੀ ਡਿਸਪੈਂਸਰੀ ਤੇ ਰੋਜ਼ ਵਾਂਗ ਅੱਜ ਵੀ ਲੋਕ ਜਮ੍ਹਾਂ ਹੋਏ ਹੋਏ ਹੋਣਗੇ। ਪਰ ... ਪਰ ਮੈਂ ਕਿਵੇਂ ਉਥੇ ਜਾਵਾਂ। ਇਕ ਬੜਾ ਹੀ ਖ਼ਤਰਨਾਕ ਕੇਸ ਹੈ। ਅੱਜ ਤਿੰਨ ਵਜੇ ਦੇ ਕਰੀਬ ਮੈਂ ਉਸ ਔਰਤ ਨੂੰ ਉਸ ਦੇ ਘਰ ਵੇਖ ਕੇ ਆਇਆ ਹਾਂ। ਇਕ ਇੰਜੈਕਸ਼ਨ ਮੈਂ ਉਸ ਵੇਲੇ ਦਿੱਤਾ ਹੈ ਤੇ ਦੂਜਾ ਇੰਜੈਕਸ਼ਨ ਛੇ ਵਜੇ ਦੇਣਾ ਸੀ। ਹੁਣ ਮੈਂ ਛੇ ਵਜੇ ਇੰਜੈਕਸ਼ਨ ਕਿਵੇਂ ਦੇ ਸਕਦਾ ਹਾਂ। ਜੇ ਉਸ ਨੂੰ ਛੇ ਵਜੇ ਇੰਜੈਕਸ਼ਨ ਨਾ ਦਿੱਤਾ ਗਿਆ ਤਾਂ ਉਹ ਔਰਤ ਮਰ ਜਾਏਗੀ। ਹੋਰ ਕਿਸੇ ਨੂੰ ਨਹੀਂ ਪਤਾ ਕਿ ਉਸ ਨੂੰ ਕਿਹੜਾ ਇੰਜੈਕਸ਼ਨ ਦੇਣਾ ਹੈ। ਉਹ ਹੋਰ ਕਿਸੇ ਡਾਕਟਰ ਨੂੰ ਸੱਦਣ ਜੋਗੀ ਵੀ ਨਹੀਂ, ਵਿਚਾਰੇ ਬੜੇ ਗਰੀਬ ਹਨ। ਮੈਂ ਉਨ੍ਹਾਂ ਦਾ ਇਲਾਜ ਮੁਫਤ ਕਰਨਾ ਸੀ। ਪਰ ਹੁਣ ਕੀ ਹੋ ਸਕਦਾ ਹੈ।

"ਮੇਰਾ ਪੁੱਤਰ ਮੈਨੂੰ ਅੱਜ ਇਸ ਬੰਨੇ ਆਉਣ ਨਹੀਂ ਸੀ ਦੇ ਰਿਹਾ। ਉਹ ਕਹਿੰਦਾ ਸੀ, ਇਹੋ ਜਿਹੇ ਵੇਲੇ ਕਈ ਵਾਰੀ ਲਾਠੀਆਂ ਵੀ ਵਰਸ ਜਾਂਦੀਆਂ ਹਨ। ਮੈਂ ਅੱਗੋਂ

ਆਖਿਆ, ਕੋਈ ਨਹੀਂ, ਦੋ ਚਾਰ ਲਾਠੀਆਂ ਨਾਲ ਕੁਝ ਨਹੀਂ ਵਿਗੜਦਾ। ਪਰ ਇਨ੍ਹਾਂ ਲੋਕਾਂ ਨੇ ਲਾਠੀਆਂ ਦੀ ਥਾਂ ਗੋਲੀਆਂ ਵਰਸਾਈਆਂ ਨੇ। ਗੋਲੀਆਂ ਨੇ ਜਾਨ ਕੱਢ ਲਈ ਹੈ। ਮੈਨੂੰ ਆਪਣੀ ਜਾਨ ਨਿਕਲਣ ਦਾ ਕੋਈ ਅਫ਼ਸੋਸ ਨਹੀਂ। ਮੇਰੇ ਚਾਰ ਬੱਚੇ ਨੇ, ਬੀਵੀ ਹੈ, ਬੁੱਢਾ ਬਾਪ ਹੈ। ਕੋਈ ਗੱਲ ਨਹੀਂ, ਮੇਰਾ ਪੁੱਤਰ ਡਾਕਟਰੀ ਦੇ ਆਖਰੀ ਸਾਲ ਵਿਚ ਹੈ। ਉਹ ਨੌਕਰੀ ਲੱਗ ਜਾਏਗਾ। ਸਾਰੇ ਘਰ ਦਾ ਖ਼ਰਚ ਚਲ ਜਾਏਗਾ। ਪਰ ਅੱਜ ਕੀ ਬਣੇਗਾ ?

"ਤੁਹਾਨੂੰ ਮੇਰੀ ਡਿਸਪੈਂਸਰੀ ਦਾ ਪਤਾ ਹੈ ? ਤੁਸੀਂ ਉਥੇ ਅੱਜ ਜਾ ਨਹੀਂ ਸਕਦੇ ? ਮੇਰੇ ਮਰੀਜ਼ਾਂ ਨੂੰ ਦੱਸ ਦਿਉ ਕਿ ਅੱਜ ਮੈਂ ਨਹੀਂ ਆਉਣਾ। ਉਸ ਔਰਤ ਨੂੰ ਵੀ ਮੈਂ ਇੰਜੈਕਸ਼ਨ ਨਹੀਂ ਲਾ ਸਕਾਂਗਾ। ਉਹ ਕਿਸੇ ਹੋਰ ਕੋਲੋਂ ਇੰਜੈਕਸ਼ਨ ਲਵਾ ਲਵੇ। ਨਹੀਂ ਤਾਂ ਉਹ ਮਰ ਜਾਵੇਗੀ। ਮੈਂ ਨਹੀਂ ਚਾਹੁੰਦਾ ਕਿ ਉਹ ਐਵੇਂ ਹੀ ਮਰ ਜਾਏ। ਉਹ ਬਚ ਸਕਦੀ ਹੈ, ਬੜੀ ਆਸਾਨੀ ਨਾਲ ਬਚ ਸਕਦੀ ਹੈ।

"ਕੋਈ ਇਸ ਅੰਗਰੇਜ਼ ਨੂੰ ਪੁੱਛੇ ਕਿ ਇੰਜ ਗੋਲੀਆਂ ਚਲਾਣ ਨਾਲ ਵੀ ਕਦੀ ਅੰਗਰੇਜ਼ੀ ਰਾਜ ਕਾਇਮ ਰਹਿ ਸਕਦਾ ਹੈ। ਅੱਜ ਇਸ ਮਹਾਨ ਗਲਤੀ ਨਾਲ ਅੰਗਰੇਜ਼ ਨੇ ਆਪਣੇ ਪੈਰੀਂ ਆਪ ਕੁਹਾੜਾ ਮਾਰਿਆ ਹੈ।

"ਮੈਂ ਇਹ ਕੀ ਲੈਕਚਰ ਕਰਨ ਲੱਗ ਪਿਆ ਹਾਂ। ਮੈਨੂੰ ਹੁਣ ਕੀ। ਮੇਰਾ ਤਾਂ ਇਸ ਦੁਨੀਆ ਨਾਲ ਵਾਸਤਾ ਹੀ ਖ਼ਤਮ ਹੋ ਚੁੱਕਾ ਹੈ। ਮੇਰੇ ਲਈ ਕਿਸੇ ਦੀ ਵੀ ਕੋਈ ਹੋਂਦ ਨਹੀਂ। ਮੇਰੇ ਲਈ ਸਾਰੀ ਦੁਨੀਆ ਮਰ ਚੁੱਕੀ ਹੈ।"

ਡਾਕਟਰ ਦੀ ਲਾਸ਼ ਦੇ ਹੇਠਾਂ ਤਿੰਨ ਚਾਰ ਲਾਸ਼ਾਂ ਹਨ, ਪਰ ਮੈਂ ਉਨ੍ਹਾਂ ਵੱਲ ਨਹੀਂ ਵੇਖਿਆ। ਮੈਂ ਇਕ ਕਦਮ ਅੱਗੇ ਵੱਲ ਵਧਾਂਦਾ ਹਾਂ। ਇਕ ਲਾਸ਼ ਦੇ ਸਿਰ ਵਿਚੋਂ ਬਹੁਤ ਸਾਰਾ ਖ਼ੂਨ ਵਹਿ ਚੁੱਕਾ ਹੈ। ਉਸ ਦੀ ਛਾਤੀ ਤੇ ਇਕ ਕਾਪੀ ਪਈ ਹੈ, ਖ਼ੂਨ ਨਾਲ ਲਿੱਬੜੀ ਹੋਈ। ਮੈਂ ਕਾਪੀ ਨੂੰ ਚੁੱਕ ਕੇ ਵੇਖਦਾ ਹਾਂ। ਇਸ ਵਿਚ ਕਵਿਤਾਵਾਂ ਹਨ। ਮੈਂ ਅੰਦਾਜ਼ਾ ਲਾਉਂਦਾ ਹਾਂ ਕਿ ਇਹ ਕਿਸੇ ਸ਼ਾਇਰ ਦੀ ਲਾਸ਼ ਹੈ। ਇਹ ਸੋਚ ਮੇਰੇ ਮਨ ਵਿਚ ਆਉਂਦਿਆਂ ਹੀ ਲਾਸ਼ ਬੋਲ ਪੈਂਦੀ ਹੈ :

"ਹਾਂ, ਮੈਂ ਸ਼ਾਇਰ ਹਾਂ, ਮਹਿਬੂਬ ਸੁਲਤਾਨਪੁਰੀ। ਤੁਸੀਂ ਜਿਹੜੀ ਕਾਪੀ ਵੇਖ ਰਹੇ ਹੋ, ਇਸ ਵਿਚ ਮੇਰੀਆਂ ਨਜ਼ਮਾਂ ਦਰਜ ਨੇ। ਇਨ੍ਹਾਂ ਵਿਚੋਂ ਬਹੁਤ ਸਾਰੀਆਂ ਨਮਜ਼ਾਂ ਮੈਂ ਆਪਣੀ ਜਮੀਲਾ ਵਾਸਤੇ ਲਿਖੀਆਂ ਨੇ, ਸਿਰਫ ਉਸ ਨੂੰ ਸੁਣਾਣ ਵਾਸਤੇ। ਅੱਜ ਤੋਂ ਦੋ ਸਾਲ ਪਹਿਲਾਂ ਤਕ ਮੈਨੂੰ ਕੋਈ ਨਹੀਂ ਸੀ ਜਾਣਦਾ। ਮੈਂ ਕਦੀ ਕਿਸੇ ਹੋਰ ਨੂੰ ਨਜ਼ਮ ਨਹੀਂ ਸੀ ਸੁਣਾਈ। ਸਿਰਫ਼ ਜਮੀਲਾ ਨੂੰ ਹੀ ਸੁਣਾਂਦਾ ਸਾਂ। ਜਮੀਲਾ ਤੋਂ ਸਿਵਾ ਮੈਨੂੰ ਬਤੌਰ ਸ਼ਾਇਰ ਦੇ ਕੋਈ ਹੋਰ ਨਹੀਂ ਸੀ ਜਾਣਦਾ। ਫਿਰ ਇਕ ਐਸਾ ਦਿਨ ਆਇਆ ਕਿ ਜਮੀਲਾ ਵੀ ਮੇਰੇ ਕੋਲੋਂ ਦੂਰ ਚਲੀ ਗਈ। ਉਸ ਦੇ ਵਾਲਦੈਨ ਨੇ ਉਸ ਦਾ ਨਿਕਾਹ ਕਿਸੇ ਅਮੀਰ ਸੌਦਾਗਰ ਨਾਲ ਕਰ ਦਿੱਤਾ। ਫਿਰ ਉਹ ਅੰਮ੍ਰਿਤਸਰ ਛੱਡ ਕੇ ਕਸੂਰ ਚਲੀ ਗਈ। ਇਕੋ ਇਕ ਜਮੀਲਾ ਸੀ ਜਿਸ ਨੂੰ ਮੈਂ ਨਜ਼ਮਾਂ ਸੁਣਾਂਦਾ ਸਾਂ। ਉਹ ਵੀ ਚਲੀ ਗਈ। ਫਿਰ ਮੈਂ ਕਿਸ ਨੂੰ ਨਜ਼ਮਾਂ ਸੁਣਾਂਦਾ ? ਫਿਰ ਮੈਂ ਕਿਸ ਵਾਸਤੇ ਨਜ਼ਮਾਂ ਲਿਖਦਾ ?

"ਮੈਨੂੰ ਮਰਨ ਦਾ ਕੋਈ ਅਫਸੋਸ ਨਹੀਂ, ਮੇਰਾ ਮਰਨਾ ਬੜੀ ਮਾਮੂਲੀ ਜਿਹੀ

ਗੱਲ ਹੈ। ਮੈਨੂੰ ਕੋਈ ਰੋਣ ਵਾਲਾ ਨਹੀਂ। ਮੇਰਾ ਕੋਈ ਮਾਂ ਬਾਪ ਨਹੀਂ, ਮੇਰਾ ਕੋਈ ਭੈਣ ਭਰਾ ਨਹੀਂ। ਮੇਰੀ ਇਕੋ ਜਮੀਲਾ ਸੀ ਜੋ ਹੁਣ ਮੇਰੀ ਨਹੀਂ, ਜੋ ਇਕ ਅਮੀਰ ਸੌਦਾਗਰ ਦੀ ਬੀਵੀ ਹੈ। ਮੈਂ ਉਸ ਨੂੰ ਭੁਲਾ ਚੁੱਕਾ ਹਾਂ।

"ਮੇਰੀ ਜਮੀਲਾ ਤਾਂ ਹੁਣ ਮੁਲਕ ਦੀ ਆਜ਼ਾਦੀ ਹੈ। ਸ਼ਾਇਦ ਮੇਰੀ ਮੌਤ ਨਾਲ ਉਹ ਜਮੀਲਾ ਕੁਝ ਕਰੀਬ ਆ ਜਾਏ।

"ਖੈਰ, ਮੈਂ ਮਰ ਚੁੱਕਾ ਹਾਂ, ਮੇਰੀ ਮੌਤ ਇਕ ਮਾਮੂਲੀ ਜਿਹਾ ਹਾਦਸਾ ਹੈ। ਸ਼ਾਇਰ ਦੀ ਮੌਤ ਕਦੀ ਵੀ ਵੱਡਾ ਹਾਦਸਾ ਨਹੀਂ ਬਣੀ। ਤੁਸੀਂ ਮੇਰੀ ਕਾਪੀ ਬੇਸ਼ਕ ਨਾਲ ਲੈ ਜਾਉ। ਹੁਣ ਇਹ ਕਾਪੀ ਮੇਰੇ ਕਿਸ ਕੰਮ। ਅੱਧੀ ਕਾਪੀ ਫਾੜ ਕੇ ਤੁਸੀਂ, ਜੇ ਹੋ ਸਕੇ ਤਾਂ ਜਮੀਲਾ ਨੂੰ ਭੇਜ ਦੇਣੀ। ਉਹ ਕਸੂਰ ਰਹਿੰਦੀ ਹੈ। ਤੇ ਬਾਕੀ ਦੀ ਅੱਧੀ 'ਵਕਤ' ਦੇ ਐਡੀਟਰ ਨੂੰ ਦੇ ਦੇਣੀ। ਇਹ ਨਜ਼ਮਾਂ ਮੈਂ ਉਸੇ ਦੇ ਕਹਿਣ ਤੇ ਲਿਖੀਆਂ ਨੇ, ਤੇ ਉਸੇ ਦੀ ਨਜ਼ਰ ਨੇ। ਹੱਛਾ, ਆਦਾਬ ਅਰਜ਼।"

ਮੈਂ ਮਹਿਬੂਬ ਦੀ ਨਜ਼ਮਾਂ ਦੀ ਕਾਪੀ ਆਪਣੇ ਕੋਲ ਰੱਖ ਲੈਂਦਾ ਹਾਂ ਤੇ ਹੁਣ ਇਕ ਚੰਗੇ ਡੀਲ ਡੌਲ ਵਾਲੇ ਬੰਦੇ ਦੀ ਲਾਸ਼ ਕੋਲ ਰੁਕ ਕੇ ਉਸ ਦੀਆਂ ਗੱਲਾਂ ਸੁਣਦਾ ਹਾਂ :

"ਮੈਂ ਇਕ ਸਿਧਾ ਸਾਦਾ ਪੇਂਡੂ ਜੱਟ ਹਾਂ। ਹਰ ਸਾਲ ਮੈਂ ਵਿਸਾਖੀ ਦੇ ਮੇਲੇ ਤੇ ਸ਼ਹਿਰ ਆਉਂਦਾ ਹਾਂ। ਕੁਝ ਡੰਗਰ ਵੇਚ ਵਟ ਜਾਂਦਾ ਹਾਂ, ਕੁਝ ਖ਼ਰੀਦ ਖੜਦਾ ਹਾਂ। ਇਸ ਵਾਰ ਵੀ ਦੋ ਚੰਗੀਆਂ ਦੁੱਧ ਦੇਣ ਵਾਲੀਆਂ ਮੱਝਾਂ ਖਰੀਦਣ ਦਾ ਖ਼ਿਆਲ ਸੀ। ਪਰ ਮੰਡੀ ਇਸ ਵਾਰ ਲੱਗੀ ਹੀ ਨਹੀਂ। ਜ਼ਰਾ ਵੀ ਰੌਣਕ ਨਹੀਂ ਸੀ। ਅੱਜ ਮੈਂ ਵਾਪਸ ਚਲਾ ਜਾਣਾ ਸੀ, ਐਵੇਂ ਆਪਣੇ ਦੋ ਤਿੰਨ ਸਾਥੀ ਏਥੇ ਖਿਚ ਲਿਆਏ। ਮੈਨੂੰ ਕੀ ਪਤਾ ਸੀ ਕਿ ਇਥੇ ਇਹ ਭਾਣਾ ਵਰਤ ਜਾਏਗਾ। ਮੇਰੇ ਹੋਰ ਸਾਥੀਆਂ ਦਾ ਵੀ ਮੇਰੇ ਵਾਲਾ ਹਾਲ ਹੀ ਹੋਇਆ ਹੋਣਾ ਹੈ। ਵਿਚਾਰੇ ਐਵੇਂ ਮੇਰੇ ਵਾਂਗੂੰ ਮਾਰੇ ਗਏ ਹੋਣਗੇ। ਇਨ੍ਹਾਂ ਗੋਲੀਆਂ ਨੇ ਪਾਰ ਬੁਲਾ ਦਿੱਤਾ ਹੈ ਮੈਨੂੰ, ਨਹੀਂ ਤਾਂ ਪਿਛਲੇ ਸਾਲ ਛੇ ਬੰਦਿਆਂ ਕੋਲੋਂ ਵੀ ਮੈਂ ਨਹੀਂ ਸਾਂ ਮਰਿਆ। ਮੇਰੀ ਜੇਬ ਵਿਚ ਇਸ ਵੇਲੇ ਪੰਦਰਾਂ ਸੌ ਰੁਪਿਆ ਹੈ। ਇਹ ਰੁਪਿਆ ਤੁਸੀਂ ਮੇਰੀ ਜੇਬ ਵਿਚੋਂ ਕੱਢ ਲਉ। ਇਹ ਰੁਪਏ ਤੁਸੀਂ ਮੇਰੇ ਘਰ ਪੁਚਾ ਦੇਣੇ। ਬੰਸੋ ਨੂੰ ਨਾ ਦੇਣੇ। ਉਹ ਬੜੀ ਖ਼ਚਰੀ ਹੈ। ਉਹ ਨੇ ਸਾਰੇ ਪੈਸੇ ਆਪਣੇ ਕਪੜਿਆਂ ਤੇ ਹੀ ਖ਼ਰਚ ਕਰ ਦੇਣੇ ਆਂ। ਤੁਸੀਂ ਇਹ ਪੈਸੇ ਧੰਨੀ ਨੂੰ ਦੇਣੇ। ਉਹ ਵਿਚਾਰੀ ਨੂੰ ਬੜੀ ਲੋੜ ਆ ਤੇ ਨਾਲੇ ਉਹ ਊਂ ਵੀ ਬੜੀ ਸ਼ਰੀਫ ਆ। ਉਹਨੇ ਪੈਸੇ ਆਪਣੇ ਉਤੇ ਨਹੀਂ ਖ਼ਰਚ ਕਰਨੇ, ਉਹ ਘਰ ਦੀਆਂ ਚੀਜ਼ਾਂ ਵਸਤਾਂ ਲਿਆਊ ਜਾਂ ਬੱਚਿਆਂ ਤੇ ਪੈਸੇ ਖ਼ਰਚ ਕਰੂ।

'ਇਕ ਗੱਲ ਪੁੱਛਣੀ ਬਾਕੀ ਏ ਤੁਹਾਡੇ ਕੋਲੋਂ। ਇਹ ਫਰੰਗੀ ਕੀ ਸੋਚਦੇ ਨੇ ਪਈ ਮੇਰੇ ਜਿਹੇ ਜੱਟਾਂ ਨੂੰ ਇੰਜ ਮਾਰ ਕੇ ਉਹ ਹਿੰਦੁਸਤਾਨੀਆਂ ਨੂੰ ਡਰਾ ਲੈਣਗੇ। ਇਹ ਝੂਠੀ ਗੱਲ ਏ। ਕਿਸੇ ਨਹੀਂ ਡਰਨਾ। ਇਹ ਅੱਗ ਤਾਂ ਹੁਣ ਹੋਰ ਵੀ ਵੱਧ ਭੜਕੂ। ਧੰਨੀ ਨੂੰ ਕਹਿਣਾ, ਮੇਰੇ ਪੁੱਤਰ ਨੂੰ ਤਿਆਰ ਕਰੇ। ਇਹ ਫਰੰਗੀ ਵੀ ਕੀ ਸਮਝਣਗੇ। ਮੇਰੇ ਪੁੱਤਰ ਮੇਰੀ ਮੌਤ ਦਾ ਬਦਲਾ ਲੈਣਗੇ। ਅਸੀਂ ਜੱਟ ਲੋਕ ਬਦਲਾ ਲੈਣਾ ਕਦੀ ਭੁੱਲਦੇ ਹੀ ਨਹੀਂ।

"ਹਾ ਸੱਚੀ, ਮੈਂ ਤੁਹਾਨੂੰ ਆਪਣਾ ਨਾਂ ਤਾਂ ਦੱਸਿਆ ਹੀ ਨਹੀਂ। ਮੇਰਾ ਨਾਂ ਦਲੀਪਾ ਏ, ਦਲੀਪ ਸਿੰਹੁ।"

ਆਪਣਾ ਨਾਂ ਲੈ ਕੇ ਲਾਸ਼ ਚੁੱਪ ਹੋ ਜਾਂਦੀ ਹੈ। ਮੈਂ ਅੱਗੇ ਤੁਰ ਪੈਂਦਾ ਹਾਂ। ਕੋਲ ਕੋਲ ਤਿੰਨ ਚਾਰ ਐਸੀਆਂ ਲਾਸ਼ਾਂ ਹਨ ਜਿਨ੍ਹਾਂ ਦੇ ਚਿਹਰੇ ਖ਼ੂਨ ਨਾਲ ਲੱਥ ਪੱਥ ਹਨ। ਫਿਰ ਮੈਂ ਇਕ ਹੋਰ ਲਾਸ਼ ਕੋਲ ਜਾ ਕੇ ਰੁਕਦਾ ਹਾਂ, ਜੋ ਆਪਣਾ ਪ੍ਰੀਚੈ ਇੰਜ ਦਿੰਦੀ ਹੈ :

"ਰਾਜਾ ਰਾਮ ਪੰਸਾਰੀ, ਚੌਂਕ ਫਰੀਦ, ਅੰਮ੍ਰਿਤਸਰ। ਉਮਰ ਸੱਤਰ ਸਾਲ। ਬਾਪ ਦਾ ਨਾਮ ਮਨਸਾ ਰਾਮ। ਮੇਰੇ ਸੱਤ ਜਵਾਨ ਪੁੱਤਰ ਹਨ। ਸਭ ਵਿਹਲੇ ਹਨ। ਨਿੱਕੀ ਜਿਹੀ ਮੇਰੀ ਦੁਕਾਨ ਹੈ। ਸਭ ਉਸੇ ਦੁਕਾਨ ਦੀ ਕਮਾਈ ਖਾਂਦੇ ਹਨ। ਹੋਰ ਕੋਈ ਕੰਮ ਨਹੀਂ ਕਰਦੇ। ਬਥੇਰਾ ਉਨ੍ਹਾਂ ਨੂੰ ਕਹਿੰਦਾ ਹਾਂ ਕਿ ਆਪੋ ਆਪਣਾ ਕੰਮ ਕਰੋ, ਪਰ ਕੋਈ ਮੇਰੀ ਨਹੀਂ ਸੁਣਦਾ, ਮੈਨੂੰ ਉਹ ਸਮਝਦੇ ਹੀ ਕੁਝ ਨਹੀਂ। ਦੁਕਾਨ ਵੀ ਮੇਰੀ ਨਹੀਂ ਸਮਝਦੇ, ਆਪਣੀ ਹੀ ਸਮਝਦੇ ਹਨ। ਇਹ ਜਾਣਨ ਦੀ ਕੋਸ਼ਿਸ਼ ਨਹੀਂ ਕਰਦੇ ਕਿ ਮੈਂ ਇਹ ਦੁਕਾਨ ਪੰਜਾਹ ਸਾਲਾਂ ਦੀ ਮਿਹਨਤ ਨਾਲ ਚਲਾਈ ਹੈ, ਖ਼ੂਨ ਪਸੀਨਾ ਇਕ ਕੀਤਾ ਹੈ। ਤੇ ਹੁਣ ਜਦ ਦੁਕਾਨ ਮਾੜੀ ਮੋਟੀ ਚਲ ਗਈ ਹੈ, ਉਨ੍ਹਾਂ ਨੇ ਕਬਜ਼ਾ ਕਰ ਲਿਆ ਹੈ। ਮੈਨੂੰ ਕਹਿੰਦੇ ਹਨ, ਹੁਣ ਬੇਸ਼ਕ ਤੁਸੀਂ ਦੁਕਾਨ ਤੇ ਨਾ ਆਇਆ ਕਰੋ। ਮੈਂ ਦੁਕਾਨ ਤੇ ਕਿਉਂ ਨਾ ਆਵਾਂ। ਮੇਰੀ ਦੁਕਾਨ ਹੈ। ਮੈਂ ਦੁਕਾਨ ਜੀਉਂਦੇ ਜੀ ਕਿਉਂ ਛੱਡ ਦਿਆਂ ?

"ਮੈਨੂੰ ਸੱਤਰ ਸਾਲ ਦੇ ਬੁੱਢੇ ਨੂੰ ਮਾਰ ਕੇ ਇਨ੍ਹਾਂ ਅੰਗਰੇਜ਼ ਹਾਕਮਾਂ ਨੂੰ ਕੀ ਲੱਭਾ ਹੈ। ਮੈਂ ਜੀਉਂਦਾ ਵੀ ਤਾਂ ਮਰਿਆ ਵਰਗਾ ਹੀ ਹਾਂ। ਦੁਕਾਨ ਤੋਂ ਘਰ, ਘਰ ਤੋਂ ਬਾਜ਼ਾਰ, ਬਾਜ਼ਾਰ ਤੋਂ ਘਰ ਤੇ ਇੰਜ ਹੀ ਅਗਲੇ ਦਿਨ ਫਿਰ ਘਰ ਤੋਂ ਦੁਕਾਨ। ਇਹੋ ਮੇਰਾ ਰੋਜ਼ ਦਾ ਕੰਮ ਸੀ। ਮੈਨੂੰ ਸਰਕਾਰ ਦੀ ਮੁਖਾਲਫ਼ਤ ਕਰਨ ਦਾ ਵੀ ਕਿਥੇ ਵਕਤ ਸੀ। ਮੈਂ ਬਾਗੀ ਵੀ ਨਹੀਂ ਸਾਂ। ਲੋਕਾਂ ਨੂੰ ਭੜਕਾਂਦਾ ਵੀ ਨਹੀਂ ਸਾਂ। ਫਿਰ ਵੀ ਮੇਰੇ ਨਾਲ ਇਹੋ ਜਿਹਾ ਸਲੂਕ ਕੀਤਾ ਗਿਆ ਹੈ। ਸੱਤਰ ਸਾਲ ਦੇ ਬੁੱਢੇ ਨੂੰ ਕੀ ਮਾਰਨਾ ਹੋਇਆ।

"ਹੋ ਸਕੇ ਤਾਂ ਮੇਰੀ ਮੌਤ ਦੀ ਖ਼ਬਰ ਮੇਰੀ ਪਤਨੀ ਤੇ ਪੁੱਤਰਾਂ ਨੂੰ ਦੇ ਦੇਣੀ। ਪਰ ਤੁਸੀਂ ਕਿਸ ਕਿਸ ਦੀ ਮੌਤ ਦੀ ਖ਼ਬਰ ਪਚਾਉਗੇ। ਇਥੇ ਤਾਂ ਲਾਸ਼ਾਂ ਹੀ ਲਾਸ਼ਾਂ ਨੇ। ਚੰਗਾ, ਸੁਖੀ ਰਹੋ, ਤੁਸੀਂ।"

ਮੈਂ ਵੇਖ ਵੇਖ ਕੇ ਹੈਰਾਨ ਹੋ ਰਿਹਾ ਹਾਂ। ਇਹ ਮਰਨ ਵਾਲੇ ਲੋਕ ਵਧੇਰੇ ਅਜਿਹੇ ਹਨ ਜੋ ਐਵੇਂ ਹੀ ਚਲਦੇ ਫਿਰਦੇ ਇਥ ਆ ਫਸੇ ਹਨ, ਜਿਨ੍ਹਾਂ ਦਾ ਸਿਆਸਤ ਨਾਲ ਕੋਈ ਵਾਸਤਾ ਨਹੀਂ, ਜਿਨ੍ਹਾਂ ਨੇ ਕਦੀ ਬਗਾਵਤ ਵਿਚ ਹਿੱਸਾ ਨਹੀਂ ਲਿਆ, ਜੋ ਅੰਗਰੇਜ਼ੀ ਰਾਜ ਦੇ ਬਿਲਕੁਲ ਦੁਸ਼ਮਣ ਨਹੀਂ।

ਹੁਣ ਇਕ ਹੋਰ ਲਾਸ਼ ਨੂੰ ਮਿਲੋ :

"ਮੈਂ ਮਲਿਕ ਸਤਨਾਮ ਸਿੰਘ ਹਾਂ। ਮੇਰਾ ਪਿੰਡ ਪੱਟੀ ਹੈ। ਉਥੇ ਹੀ ਮੇਰੀ ਜ਼ਮੀਨ ਹੈ ਤੇ ਵਾਹੀ ਕਰਦਾ ਹਾਂ। ਮੇਰਾ ਪੁੱਤਰ ਇਸ ਸਰਕਾਰੀ ਨੌਕਰੀ ਕਰਦਾ ਹੈ। ਮੈਂ ਉਸ ਨੂੰ ਹੀ ਮਿਲਣ ਆਇਆ ਸਾਂ। ਮੈਂ ਸੋਚਿਆ, ਚਲੋ ਨਾਲੇ ਵਿਸਾਖੀ ਵੇਖ ਜਾਵਾਂਗਾ ਤੇ

ਨਾਲੇ ਪੁੱਤਰ ਨੂੰ ਮਿਲ ਜਾਵਾਂਗਾ। ਅੱਜ ਪੰਦਰਾਂ ਵੀਹ ਦਿਨ ਹੀ ਹੋਏ ਹਨ, ਮੇਰਾ ਪੋਤਰਾ ਜੰਮਿਆ ਹੈ। ਮੇਰੇ ਪੁੱਤਰ ਨੇ ਖੁਸ਼ੀਆਂ ਮਨਾਈਆਂ ਹਨ। ਮੈਂ ਇਨ੍ਹਾਂ ਖੁਸ਼ੀਆਂ ਵਿਚ ਵੀ ਸ਼ਾਮਲ ਹੋਇਆ ਹਾਂ। ਕੁਝ ਦਿਨ ਬੜੇ ਸੋਹਣੇ ਗੁਜ਼ਰੇ ਨੇ। ਸਾਡੇ ਲਈ ਤਾਂ ਅੱਜ ਦਾ ਦਿਨ ਵੀ ਬੁਰਾ ਨਹੀਂ ਸੀ। ਸਵੇਰੇ ਸਵੇਰੇ ਲੁਧਿਆਣਿਓਂ ਤਾਰ ਮਿਲੀ ਕਿ ਮੇਰੇ ਵੱਡੇ ਪੁੱਤਰ ਦੇ ਘਰ ਕਾਕਾ ਹੋਇਆ ਹੈ। ਉਸ ਦੇ ਵਿਆਹ ਨੂੰ ਦਸ ਸਾਲ ਹੋ ਗਏ ਹਨ ਤੇ ਕੋਈ ਬੱਚਾ ਨਹੀਂ ਸੀ ਹੋਇਆ। ਇਹ ਉਨ੍ਹਾਂ ਦਾ ਪਹਿਲਾ ਬੱਚਾ ਹੈ।

"ਇਹ ਬੈਠੇ ਬਿਠਾਏ ਕੀ ਹੋ ਗਿਆ ਹੈ ? ਇਹ ਮੌਤ ਕਿੰਨੀ ਅਚਾਨਕ ਹੈ। ਮੈਂ ਤਾਂ ਹਾਲਾਂ ਮਰਨ ਦੀ ਜ਼ਰਾ ਤਿਆਰੀ ਨਹੀਂ ਸੀ ਕੀਤੀ। ਇਨ੍ਹਾਂ ਅੰਗਰੇਜ਼ਾਂ ਨੇ ਕੀਤਾ ਕੀ ? ਇਹ ਕੋਈ ਢੰਗ ਏ ਬਗਾਵਤ ਨੂੰ ਦਬਾਣ ਦਾ। ਰੋਣਗੇ ਇਹ ਲੋਕ। ਜਿੰਨਾ ਇਨ੍ਹਾਂ ਅੰਗਰੇਜ਼ਾਂ ਨੇ ਸਾਡੇ ਲੋਕਾਂ ਨੂੰ ਤੰਗ ਕੀਤਾ ਹੈ ਉਸ ਤੋਂ ਕਿਤੇ ਵੱਧ ਇਹ ਆਪ ਪਰੇਸ਼ਾਨ ਹੋਣਗੇ।

"ਮੈਨੂੰ ਆਪਣੇ ਮਰਨ ਦਾ ਏਨਾ ਅਫ਼ਸੋਸ ਨਹੀਂ, ਪਰ ਅੰਗਰੇਜ਼ਾਂ ਦੀ ਇਸ ਹਰਕਤ ਉਤੇ ਸਖ਼ਤ ਅਫ਼ਸੋਸ ਹੈ। ਮੈਂ ਦਿਲੋਂ ਚਾਹੁੰਦਾ ਹਾਂ ਕਿ ਹਿੰਦੁਸਤਾਨੀ ਰਲ ਕੇ ਇਸ ਜ਼ੁਲਮ ਦੇ ਖ਼ਿਲਾਫ ਆਵਾਜ਼ ਉਠਾਣ ਤੇ ਇਨ੍ਹਾਂ ਅੰਗਰੇਜ਼ ਨੂੰ ਸਬਕ ਸਿਖਾਣ। ਮੈਨੂੰ ਯਕੀਨ ਹੈ, ਹਿੰਦੁਸਤਾਨੀ ਜਾਗ ਚੁੱਕੇ ਹਨ ਤੇ ਉਹ ਹੁਣ ਆਜ਼ਾਦੀ ਪ੍ਰਾਪਤ ਕਰਕੇ ਹੀ ਚੈਨ ਲੈਣਗੇ।

ਹੱਛਾ ਜੀ, ਸਭ ਨੂੰ ਸਤਿ ਸ੍ਰੀ ਅਕਾਲ।"

ਮੈਂ ਇਕ ਹੋਰ ਲਾਸ਼ ਵੇਖ ਰਿਹਾ ਹਾਂ। ਇਕ ਬੁੱਢੇ ਅਬਦੁਲ ਰਹਿਮਾਨ ਦੀ ਲਾਸ਼ ਹੈ। ਉਸ ਦੇ ਨਾਲ ਲਿਪਟੀ ਹੋਈ ਲਾਸ਼ ਉਸ ਦੇ ਪੰਜ ਸਾਲਾਂ ਦੇ ਪੋਤਰੇ ਦੀ ਹੈ। ਉਹ ਪੋਤਰੇ ਨੂੰ ਖਿਡਾਣ ਲਈ ਇਥੇ ਆਇਆ ਸੀ। ਪੋਤਰੇ ਨੂੰ ਖਿਡਾਂਦਾ ਖਿਡਾਂਦਾ ਉਸਦੇ ਸਮੇਤ ਅਗਲੇ ਜਹਾਨ ਵਿਚ ਪਹੁੰਚ ਗਿਆ ਹੈ। ਅਬਦੁਲ ਰਹਿਮਾਨ ਦਾ ਕਨ੍ਹਈਆਂ ਦੇ ਕਟੜੇ ਵਿਚ ਇਕ ਢਾਬਾ ਹੈ। ਚੰਗਾ ਚਲਿਆ ਹੋਇਆ ਢਾਬਾ। ਇਸਦੇ ਢਾਬੇ ਦੀ ਰੋਟੀ ਬੜੀ ਮਸ਼ਹੂਰ ਹੈ। ਲੋਕਾਂ ਦਾ ਖਿਆਲ ਹੈ ਰਸ਼ੀਦ ਖਾਨ ਦੇ ਸ਼ਰਾਬ ਖਾਨੇ ਵਿਚ ਸ਼ਰਾਬ ਪੀਉ ਤੇ ਫਿਰ ਅਬਦੁਲ ਰਹਿਮਾਨ ਦੇ ਢਾਬੇ ਤੋਂ ਖਾਣਾ ਖਾਉ। ਰਸ਼ੀਦ ਖਾਨ ਜੇ ਸ਼ਰਾਬ ਨਾ ਵੇਚਦਾ ਹੁੰਦਾ ਤਾਂ ਕਿੰਨੇ ਚਿਰ ਦਾ ਬੋਰੀਆ ਬਿਸਤਰਾ ਚੁੱਕ ਲੈਂਦਾ। ਉਸੇ ਦਾ ਤਾਂ ਕੰਮ ਹੀ ਸ਼ਰਾਬ ਦਾ ਹੈ। ਪਰ ਅਬਦੁਲ ਰਹਿਮਾਨ ਸਿਰਫ ਢਾਬੇ ਦਾ ਹੀ ਕੰਮ ਬੜੀ ਈਮਾਨਦਾਰੀ ਨਾਲ ਕਰਦਾ ਹੈ। ਉਂਜ ਈਮਾਨਦਾਰ ਹੋਣ ਦਾ ਵੀ ਉਸ ਨੂੰ ਕੀ ਫਾਇਦਾ ਹੋਇਆ ? ਅੰਗਰੇਜ਼ਾਂ ਦੀ ਗੋਲੀ ਨੇ ਉਸ ਦਾ ਲਿਹਾਜ ਨਹੀਂ ਕੀਤਾ। ਉਹ ਪੋਤਰੇ ਨੂੰ ਖਿਡਾਂਦਾ ਖਿਡਾਂਦਾ ਮਰ ਗਿਆ ਹੈ। ਅਬਦੁਲ ਰਹਿਮਾਨ ਦੇ ਪੁੱਤਰ ਨੂੰ ਬੜਾ ਦੁੱਖ ਹੋਏਗਾ। ਉਹ ਪਿਉ ਨੂੰ ਬਹੁਤ ਪਿਆਰ ਕਰਦਾ ਹੈ।

ਤੇ ਹੁਣ ਮੇਰੀ ਨਿਗਾਹ ਇਕ ਹੋਰ ਲਾਸ਼ ਤੇ ਪਈ ਹੈ। ਇਹ ਲਾਸ਼ ਭਾਈ ਸੁਜਾਨ ਸਿੰਘ ਦੀ ਹੈ। ਭਾਈ ਸੁਜਾਨ ਸਿੰਘ। ਮੈਂ ਇਨ੍ਹਾਂ ਨੂੰ ਵੀ ਜਾਣਦਾ ਹਾਂ। ਇਹ ਸ਼ਹੀਦਾਂ ਦੇ ਗੁਰਦੁਆਰੇ ਦੇ ਗਰੰਥੀ ਹਨ। ਬੜੇ ਗੁਰਮੁਖ ਆਦਮੀ ਹਨ। ਇਹ ਮਰ

ਚੁੱਕੇ ਹਨ ਪਰ ਫਿਰ ਵੀ ਇਨ੍ਹਾਂ ਦੇ ਚਿਹਰੇ ਤੇ ਜਲਾਲ ਹੈ। ਕਿੰਨੀ ਪ੍ਰਭਾਵ ਪਾਣ ਵਾਲੀ ਸ਼ਖ਼ਸੀਅਤ ਹੈ। ਲੰਮੀ ਚਿੱਟੀ ਦਾੜ੍ਹੀ। ਨੀਲੇ ਰੰਗ ਦੀ ਦਸਤਾਰ। ਕਾਲੀ ਅਚਕਨ। ਇਨ੍ਹਾਂ ਵਰਗੀ ਹੀ ਗੁਰੂ ਘਰ ਦੀ ਪ੍ਰੇਮੀ ਇਨ੍ਹਾਂ ਦੀ ਪਤਨੀ ਹੈ। ਸਾਰਾ ਦਿਨ ਗੁਰਦੁਆਰੇ ਵਿਚ ਸੇਵਾ ਕਰਦੀ ਹੈ। ਆਏ ਗਏ ਨਾਲ ਮਿੱਠਾ ਬੋਲਦੀ ਹੈ, ਹਰ ਤਰ੍ਹਾਂ ਦੀ ਸਹਾਇਤਾ ਕਰਦੀ ਹੈ।

ਤੇ ਮੈਨੂੰ ਲੱਗਦਾ ਹੈ ਜਿਵੇਂ ਇਸ ਵੇਲੇ ਵੀ ਭਾਈ ਸੁਜਾਨ ਸਿੰਘ ਜੀ ਦੇ ਬੁਲ੍ਹ ਹਿੱਲ ਰਹੇ ਹਨ। ਜਿਵੇਂ ਉਹ ਇਸ ਵੇਲੇ ਵੀ ਰਹਿਰਾਸ ਸਾਹਿਬ ਦਾ ਪਾਠ ਕਰ ਰਹੇ ਹਨ ਤੇ ਮੈਂ ਮਨ ਹੀ ਮਨ ਵਿਚ ਕਹਿ ਰਿਹਾ ਹਾਂ : ਇਹੋ ਜਿਹੇ ਮਹਾਂਪੁਰਸ਼ ਮਰ ਕੇ ਵੀ ਨਹੀਂ ਮਰਦੇ।

ਹੁਣ ਮੈਂ ਇਕ ਨੌਂ ਸਾਲ ਦੇ ਬਾਲਕ ਦੀ ਲਾਸ਼ ਵੇਖਦਾ ਹਾਂ। ਬਾਲਕ ਦਾ ਨਾਂ ਮਦਨ ਹੈ। ਵਿਚਾਰਾ ਮਦਨ ਜਲ੍ਹਿਆਂਵਾਲਾ ਬਾਗ ਵਿਚ ਆਪਣੇ ਪਿਉ ਨੂੰ ਲੱਭਣ ਆਇਆ ਹੈ। ਸਵੇਰ ਦਾ ਘਰੋਂ ਨਿਕਲਿਆ ਉਸ ਦਾ ਪਿਉ ਸ਼ਾਮ ਤਕ ਘਰ ਨਹੀਂ ਸੀ ਮੁੜਿਆ। ਮਦਨ ਦੀ ਮਾਂ ਨੂੰ ਫਿਕਰ ਲੱਗ ਗਿਆ ਸੀ। ਇਸੇ ਲਈ ਉਸ ਨੇ ਮਦਨ ਨੂੰ ਜਲ੍ਹਿਆਂਵਾਲਾ ਬਾਗ ਭੇਜਿਆ ਸੀ। ਉਸ ਨੂੰ ਕੀ ਪਤਾ ਸੀ ਕਿ ਮਦਨ ਵੀ ਵਾਪਸ ਨਹੀਂ ਆਏਗਾ। ਮਦਨ ਨੂੰ ਉਸ ਦਾ ਪਿਉ ਵੀ ਨਾ ਮਿਲਿਆ ਤੇ ਉਹ ਵਾਪਸ ਮਾਂ ਨੂੰ ਇਹ ਦੱਸਣ ਵੀ ਨਾ ਜਾ ਸਕਿਆ। ਹੋ ਸਕਦਾ ਹੈ, ਉਸ ਦੇ ਪਿਉ ਦੀ ਲਾਸ਼ ਵੀ ਕਿਸੇ ਲਾਸ਼ਾਂ ਦੇ ਢੇਰ ਥੱਲੇ ਦੱਬੀ ਪਈ ਹੋਵੇ। ਇਥੇ ਕੀ ਪਤਾ ਲਗਦਾ ਹੈ। ਲਾਸ਼ ਲੱਭਣੀ ਕੋਈ ਸੌਖਾ ਕੰਮ ਨਹੀਂ।

ਤੇ ਐਹ ਇਕ ਪਹਿਲਵਾਨ ਦੀ ਲਾਸ਼ ਹੈ। ਮੈਂ ਇਸ ਨੂੰ ਵੀ ਜਾਣਦਾ ਹਾਂ। ਇਸ ਦਾ ਨਾਂ ਸ਼ਰੀਫਾ ਹੈ। ਸ਼ਰੀਫੇ ਦੇ ਦਿਲ ਵਿਚ ਅਜੇ ਬੜੀਆਂ ਸੱਧਰਾਂ ਸਨ। ਅਜੇ ਉਹ ਰੁਸਤਮੇ ਹਿੰਦ ਬਣਨ ਦੇ ਖ਼ਾਬ ਲੈ ਰਿਹਾ ਸੀ। ਪਰ ਉਸ ਦੇ ਖ਼ਾਬ ਵਿਚੇ ਰਹਿ ਗਏ। ਮੌਤ ਨੇ ਉਸ ਨੂੰ ਅਚਾਨਕ ਹੀ ਦਬੋਚ ਲਿਆ। ਵਿਚਾਰਾ ਕੀ ਕਰਦਾ। ਉਸ ਦੀ ਕੋਈ ਪੇਸ਼ ਨਹੀਂ ਗਈ। ਕੁਸ਼ਤੀਆਂ ਵਿਚ ਤਾਂ ਉਸ ਨੇ ਕਦੀ ਘੱਟ ਹੀ ਪਿੱਠ ਲਵਾਈ ਸੀ ਪਰ ਮੌਤ ਸਾਹਮਣੇ ਉਹ ਨਾ ਖੜਾ ਹੋ ਸਕਿਆ। ਉਹ ਹਾਰ ਗਿਆ।

ਤੇ ਐਹ ਦੁੱਲੇ ਧੋਬੀ ਦੀ ਲਾਸ਼ ਹੈ। ਲਾਸ਼ ਦੇ ਨੇੜੇ ਹੀ ਉਸ ਦੀ ਕੱਪੜਿਆਂ ਦੀ ਗੰਢ ਪਈ ਹੈ। ਵਿਚਾਰਾ ਘਰੋਂ ਤਾਂ ਲੋਕਾਂ ਪਾਸੋਂ ਕਪੜੇ ਲੈਣ ਹੀ ਨਿਕਲਿਆ ਹੋਵੇਗਾ। ਕਪੜੇ ਇਕੱਠੇ ਕਰਦਾ ਕਰਦਾ ਬਾਗ਼ ਵਿਚ ਆ ਪੁੱਜਾ। ਦੁੱਲੇ ਨੇ ਸੁਪਨੇ ਵਿਚ ਵੀ ਨਹੀਂ ਸੋਚਿਆ ਸੀ ਕਿ ਇੰਜ ਗੋਲੀ ਚਲ ਜਾਏਗੀ ਤੇ ਉਹ ਕਪੜਿਆਂ ਦੀ ਗੰਢ ਸਮੇਤ ਬਾਗ ਵਿਚ ਹੀ ਰਹਿ ਜਾਏਗਾ। ਧੋਬਣ ਵਿਚਾਰੀ ਉਸ ਦਾ ਰਾਹ ਵੇਖ ਰਹੀ ਹੋਵੇਗੀ। ਬਾਗ ਵਿਚ ਆਉਣਾ ਵਿਚਾਰੇ ਧੋਬੀ ਨੂੰ ਕਿੰਨਾ ਮਹਿੰਗਾ ਪਿਆ ਹੈ।

ਤੇ ਇਹ ਤਾਂ ਕਿਸੇ ਮੰਗਤੇ ਫਕੀਰ ਦੀ ਲਾਸ਼ ਹੈ। ਮੰਗੇ ਹੋਏ ਪੈਸੇ ਉਸ ਦੇ ਆਸ ਪਾਸ ਖਿਲਰੇ ਪਏ ਹਨ। ਵਿਚਾਰੇ ਨੇ ਕਿੰਨੀ ਮਿਹਨਤ ਨਾਲ ਇਹ ਪੈਸੇ ਇਕੱਠੇ ਕੀਤੇ ਹੋਣਗੇ। ਇਨ੍ਹਾਂ ਪੈਸਿਆਂ ਨਾਲ ਅੱਜ ਉਸ ਦੇ ਘਰ ਰੋਟੀ ਬਣਨੀ ਸੀ। ਫ਼ਕੀਰ ਹੁਣ ਘਰ ਨਹੀਂ ਜਾਏਗਾ। ਤੇ ਅੱਜ ਉਨ੍ਹਾਂ ਦੇ ਘਰ ਰੋਟੀ ਵੀ ਨਹੀਂ ਬਣ ਸਕੇਗੀ।

ਫ਼ਕੀਰ ਦੇ ਚਿਹਰੇ ਤੇ ਕਿੰਨੀ ਸ਼ਾਤੀ ਨਜ਼ਰ ਆ ਰਹੀ ਹੈ।

ਫਿਰ ਮੈਨੂੰ ਉਸ ਟੀਨ ਦਾ ਪੀਪਾ ਖੜਕਾਣ ਵਾਲੇ ਮੁੰਡੇ ਦੀ ਲਾਸ਼ ਨਜ਼ਰ ਆਉਂਦੀ ਹੈ ਜੋ ਦਿਨ ਭਰ ਮੀਟਿੰਗ ਦਾ ਐਲਾਨ ਕਰਨ ਵਾਲੇ ਲਈ ਲੋਕ ਇਕੱਠੇ ਕਰਦਾ ਰਿਹਾ ਹੈ। ਮੈਨੂੰ ਉਸ ਉਤੇ ਬੜਾ ਤਰਸ ਆ ਰਿਹਾ ਹੈ। ਦਿਨ ਭਰ ਏਨੀ ਮਿਹਨਤ ਕਰਦਾ ਰਿਹਾ ਹੈ ਤੇ ਸ਼ਾਮ ਨੂੰ ਮੌਤ ਦੀ ਗੋਦ ਵਿਚ ਸੌਂ ਗਿਆ ਹੈ। ਇਹ ਟੀਨ ਦਾ ਪੀਪਾ ਖੜਕਾਣ ਵਾਲਾ ਮੁੰਡਾ ਕਿਸੇ ਨੂੰ ਨਹੀਂ ਭੁੱਲੇਗਾ। ਜਦ ਵੀ ਲੋਕ ਜਲ੍ਹਿਆਂਵਾਲਾ ਬਾਗ ਦੇ ਖ਼ੂਨੀ ਸਾਕੇ ਨੂੰ ਯਾਦ ਕਰਨਗੇ, ਇਹ ਟੀਨ ਦਾ ਪੀਪਾ ਖੜਕਾਣ ਵਾਲਾ ਮੁੰਡਾ ਜ਼ਰੂਰ ਯਾਦ ਆਏਗਾ।

ਇਹ ਫੋਟੋਗ੍ਰਾਫਰ ਹੈ ਕੈਮਰਾ ਇਸ ਦੇ ਗਲ ਵਿਚ ਹੈ ਤੇ ਇਹ ਮਰ ਚੁੱਕਾ ਹੈ। ਇਹ ਇਥੇ ਲੀਡਰਾਂ ਦੀਆਂ ਤਸਵੀਰਾਂ ਲੈਣ ਆਇਆ ਹੋਵੇਗਾ, ਅਖ਼ਬਾਰਾਂ ਵਿਚ ਦੇਣ ਲਈ। ਇਸਨੇ ਘਬਰਾਏ ਹੋਏ ਲੋਕਾਂ ਦੀਆਂ ਤਸਵੀਰਾਂ ਵੀ ਲਈਆਂ ਹੋਣਗੀਆਂ। ਪਰ ਕੀ ਫਾਇਦਾ ? ਇਸ ਨੂੰ ਤਸਵੀਰਾਂ ਲੈਣ ਦਾ ਕੀ ਫਾਇਦਾ ਹੋਇਆ। ਵਿਚਾਰਾ ਮਰ ਹੀ ਗਿਆ ਹੈ।

ਤੇ ਇਹ ਸੂਰਮਾ ਸਿੰਘ ? ਰੋਜ਼ ਦਰਬਾਰ ਸਾਹਿਬ ਦੀ ਪਰਕਰਮਾ ਵਿਚ ਕੀਰਤਨ ਕਰਦਾ ਹੈ ? ਇਹ ਤਾਂ ਵਿਚਾਰਾ ਨੱਸਣ ਦੀ ਕੋਸ਼ਿਸ਼ ਵੀ ਨਹੀਂ ਕਰ ਸਕਿਆ ਹੋਵੇਗਾ। ਲੋਕਾਂ ਨੇ ਇਸ ਨੂੰ ਹੇਠਾਂ ਲਤਾੜ ਲਤਾੜ ਕੇ ਹੀ ਮਾਰ ਦਿੱਤਾ ਹੋਵੇਗਾ।

ਮੈਂ ਲਾਸ਼ਾਂ ਦੇ ਵਿਚਕਾਰ ਖੜਾ ਹਾਂ। ਮੈਂ ਅਜੀਬ ਨਜ਼ਾਰਾ ਵੇਖ ਰਿਹਾ ਹਾਂ। ਮੈਂ ਅਜੀਬ ਰੌਲਾ ਸੁਣ ਰਿਹਾ ਹਾਂ। ਹਾਲਾਂ ਤਕ ਲੋਕ ਨੱਸ ਰਹੇ ਹਨ। ਹਾਲਾਂ ਤਕ ਆਵਾਜ਼ਾਂ ਆ ਰਹੀਆਂ ਹਨ। ਮੈਂ ਸੁਣ ਰਿਹਾ ਹਾਂ :

ਚੀਕਾਂ ਰੌਲਾ, ਹਾਏ ਹਾਏ ... ਮਰ ਗਿਆ। ਮੈਨੂੰ ਬਚਾਉ। ਮੈਨੂੰ ਡਾਕਟਰ ਕੋਲ ਲੈ ਚੱਲੋ, ਮੈਂ ਬਚ ਸਕਦਾ ਹਾਂ। ... ਮੈਂ ਜੇ ਹੁਣ ਬਚ ਗਿਆ ਤਾਂ ਇਸ ਡਾਇਰ ਨੂੰ ਨਹੀਂ ਛੱਡਦਾ, ਇਸ ਕੋਲੋਂ ਗਿਣ ਗਿਣ ਕੇ ਬਦਲੇ ਲਵਾਂਗਾ। ਇਸ ਦੀ ਜਾਨ ਕੱਢ ਦਿਆਂਗਾ। ... ਕਿੰਨੇ ਮਰੇ ਹਨ ? ਕੌਣ ਕੌਣ ਮਰਿਆ ਹੈ ? ਮੇਰੇ ਨਾਲ ਮੇਰਾ ਬੱਚਾ ਸੀ, ਉਹ ਤਾਂ ਬਚ ਗਿਆ ਹੈ ਨਾ ? ਤੁਸੀਂ ਕੌਣ ਹੋ ? ਤੁਸੀਂ ਕਿਵੇਂ ਬਚ ਗਏ ਹੋ ? ... ਮੈਂ ਤਾਂ ਸਮਝਿਆ ਸੀ, ਮੈਂ ਮਰ ਚੁੱਕਾ ਹਾਂ। ਮੈਂ ਬਚ ਗਿਆ ਹਾਂ। ਮੈਂ ਜੀਉਂਦਾ ਹਾਂ। ਮੈਂ ਘਰ ਜਾ ਸਕਦਾ ਹਾਂ। ਮੇਰੀ ਬੀਵੀ ਬੜੀ ਖ਼ੁਸ਼ ਹੋਏਗੀ। ਮੈਂ ਜੀਉਂਦਾ ਹਾਂ ... ਹਾ ਹਾ ਹਾ . ਹੂ ਹੂ ਹੂ ... ਬੋਲੋ ਬੋਲੋ ... ਕੋਈ ਨਹੀਂ ਬੋਲਦਾ, ਕੋਈ ਨਹੀਂ ਰੋਂਦਾ, ਕੋਈ ਨਹੀਂ ਹੱਸਦਾ, ਹੁਣ ਫਿਰ ਤਾਂ ਗੋਲੀਆਂ ਨਹੀਂ ਚਲਣਗੀਆਂ ਨਾ ? ਆਉ ਨੱਸ ਚਲੀਏ, ਕੀ ਪਤਾ ਫਿਰ ਗੋਲੀਆਂ ਚਲਣ ਲਗ ਪੈਣ। ਡਾਇਰ ਨੂੰ ਅਫ਼ਸੋਸ ਹੋਏਗਾ ਕਿ ਕੁਝ ਲੋਕ ਬਚ ਗਏ ਹਨ। ਉਹ ਤਾਂ ਸਾਰਿਆਂ ਨੂੰ ਮਾਰਨਾ ਚਾਹੁੰਦਾ ਸੀ। ਉਸਦੀ ਖ਼ਾਹਸ਼ ਪੂਰੀ ਨਹੀਂ ਹੋਈ ... ਡਾਇਰ ਨੂੰ ਬੁਲਾਉ, ਫਿਰ ਗੋਲੀ ਚਲਾਏ, ਫਿਰ ਗੋਲੀ ਚਲਾਏ ... ਨਾ ਨਾ ਹੁਣ ਗੋਲੀਆਂ ਨਹੀਂ ਚਲਣੀਆਂ ਚਾਹੀਦੀਆਂ। ਉਸ ਨੂੰ ਰੋਕ ਕੇ ਸਾਡੇ ਤੇ ਤਰਸ ਕਰੋ। ਅਸਾਂ ਉਸ ਦਾ ਕੁਝ ਨਹੀਂ ਵਿਗਾੜਿਆ। ਸਾਡੇ ਕੋਲੋਂ ਕਾਹਦਾ ਬਦਲਾ ਲੈ ਰਿਹਾ ਹੈ ? ਉਸ ਨੂੰ ਆਖੋ, ਹੁਣ ਨਾ ਗੋਲੀ ਚਲਾਏ ... ਪਾਣੀ ਪਾਣੀ, ਮੈਨੂੰ ਪਾਣੀ ਪਿਲਾ ਦਿਉ। ਕੋਈ ਮੈਨੂੰ ਪਾਣੀ ਪਿਲਾ ਦਿਉ, ਮੈਂ ਬਚ ਸਕਦਾ



ਗੋਲਾਬਾਰੀ ਦੇ ਬਾਅਦ ਲਾਸ਼ਾਂ ਦਾ ਦਿਲ ਦਹਿਲਾਉਣ ਵਾਲਾ ਦ੍ਰਿਸ਼

ਹਾਂ। ਕੋਈ ਨਹੀਂ ਪਾਣੀ ਪਿਲਾਣ ਵਾਲਾ ? ... ਮੇਰੇ ਤੇ ਏਨਾ ਭਾਰ ਕਿਉਂ ਪਿਆ ਹੋਇਆ ਹੈ। ਉਠੋ, ਉਠੋ, ਮੇਰੇ ਉਪਰੋਂ ਉਠ ਜਾਉ। ਮੈਂ ਮਰ ਰਿਹਾ ਹਾਂ ਤੇ ਮੇਰੇ ਉਤੇ ਤੁਸੀਂ ਹੋਰ ਭਾਰ ਪਾ ਰਹੇ ਹੋ। ਹਟਦੇ ਕਿਉਂ ਨਹੀਂ ? ਤੁਹਾਡੇ ਵਿਚ ਜਾਨ ਕੋਈ ਨਹੀਂ ? ਹੈਂ ਹੈਂ, ਤੁਸੀਂ ... ਤੁਸੀਂ ਤਾਂ ਮਰ ਚੁਕੇ ਹੋ। ਮੈਂ ਲਾਸ਼ਾਂ ਦੇ ਹੇਠਾਂ ਦੱਬਿਆ ਹੋਇਆ ਹਾਂ। ਮੈਂ ਕਿਵੇਂ ਬਚ ਗਿਆ ਹਾਂ ? ਏਨੀਆਂ ਲਾਸ਼ਾਂ ਦੇ ਹੇਠਾਂ ਦੱਬਣ ਨਾਲ ਵੀ ਬਚ ਗਿਆ ਹਾਂ। ... ਮੇਰਾ ਖ਼ੂਨ ਵਗ ਰਿਹਾ ਹੈ। ਕਿੰਨਾ ਹੀ ਖ਼ੂਨ ਵਗ ਚੁੱਕਾ ਹੈ। ਕੋਈ ਡਾਕਟਰ ਬੁਲਾਉ, ਮੇਰਾ ਖ਼ੂਨ ਰੋਕੋ। ਬਸ ਸਿਰਫ ਕੁਝ ਬੂੰਦਾਂ ਹੀ ਖ਼ੂਨ ਮੇਰੇ ਸਰੀਰ ਵਿਚ ਰਹਿ ਗਿਆ ਹੈ, ਫਿਰ ਮੈਂ ਮਰ ਜਾਵਾਂਗਾ। ਮੈਨੂੰ ਬਚਾਉ, ਮੈਨੂੰ ਬਚਾਉ। ... ਹਾਏ ... ਹਾਏ ... ਹਾ ਹਾ ... ਚੀਕ ਚਿਹਾੜਾ ... ਮੈਂ ਬਚ ਜਾਵਾਂਗਾ, ਮੇਰਾ ਫਿਕਰ ਨਾ ਕਰੋ, ਮੈਂ ਠੀਕ ਠਾਕ ਹਾਂ, ਮੈਂ ਨਹੀਂ ਮਰਦਾ। ਉਸ ਸਾਹਮਣੇ ਬਜ਼ੁਰਗ ਨੂੰ ਬਚਾਉ। ਉਸ ਨੂੰ ਚੁਕ ਕੇ ਲੈ ਜਾਉ, ਨਹੀਂ ਤਾਂ ਉਹ ਮਰ ਜਾਏਗਾ। ਮੈਂ ਹਾਲਾਂ ਨਹੀਂ ਮਰਦਾ। ਮੈਂ ਬਚ ਗਿਆ ਹਾਂ। ਉਸ ਬਜ਼ੁਰਗ ਦੀ ਜਾਨ ਵੱਧ ਕੀਮਤੀ ਹੈ। ਉਸ ਦੇਸ਼-ਸੇਵਕ ਹੈ। ਉਹ ਹਾਲਾਂ ਜ਼ਿੰਦਗੀ ਵਿਚ ਬਹੁਤ ਕੁਝ ਕਰ ਸਕਦਾ ਹੈ। ਉਸ ਨੂੰ ਬਚਾਅ ਲਉ ... ਹੁਣੇ ਹੁਣੇ ਜ਼ਖਮੀਆਂ ਨੂੰ ਸਾਂਭ ਲਉ। ਫਿਰ ਮੁਸ਼ਕਲ ਹੋ ਜਾਏਗੀ। ਹਨੇਰਾ ਪੈਣ ਤੋਂ ਬਾਅਦ ਇਨ੍ਹਾਂ ਨੂੰ ਸਾਂਭਣਾ ਮੁਸ਼ਕਲ ਹੋ ਜਾਏਗਾ।

ਮੇਰਾ ਬੱਚਾ, ਹਾਏ ਮੇਰਾ ਬੱਚਾ : ਮੇਰਾ ਬੱਚਾ ਮਰ ਗਿਆ। ਮੈਂ ਬਚ ਗਿਆ। ਮਰਨਾ ਮੈਨੂੰ ਚਾਹੀਦਾ ਸੀ। ਮੈਂ ਬੁਜ਼ਦਿਲਾਂ ਵਾਂਗ ਪਰ੍ਹਾਂ ਲੁਕ ਗਿਆ ਤੇ ਮੇਰਾ ਬੱਚਾ ਗੋਲੀ ਦਾ ਨਿਸ਼ਾਨਾ ਬਣ ਗਿਆ। ਇਸਦੀ ਕੋਈ ਮਰਨ ਦੀ ਉਮਰ ਸੀ, ਮੇਰਾ ਬੱਚਾ, ਮੇਰਾ ਬੱਚਾ। ਹੁਣ ਮੈਂ ਕੀ ਕਰਾਂ ? ਹੁਣ ਮੈਂ ਕਿਥੇ ਜਾਵਾਂ ? .. ਮੇਰਾ ਬਾਪੂ ... ਮੇਰਾ ਭਰਾ ... ਮਰ ਗਏ। ਮੈਂ ਲੁੱਟ ਗਿਆ। ਕਿੰਨੀਆਂ ਸਾਰੀਆਂ ਲਾਸ਼ਾਂ ਖੂਹ ਵਿਚ ਪਈਆਂ ਨੇ। ਦਰਖ਼ਤਾਂ ਤੇ ਲੋਕ। ਹੇਠਾਂ ਉਤਰ ਰਹੇ ਹਨ। ਛਾਲਾਂ ਵਜ ਰਹੀਆਂ ਹਨ। ਪਾਣੀ ... ਪਾਣੀ। ਲੋਕ ਪਾਣੀ ਪਿਲਾ ਰਹੇ ਹਨ। ਸੇਵਾ ਕਰ ਰਹੇ ਹਨ। ਕਈ ਪਾਣੀ ਪੀਂਦਿਆਂ ਹੀ ਜਾਨ ਦੇ ਰਹੇ ਹਨ। ... ਅਸੀਂ ਉਨ੍ਹਾਂ ਵਿਚੋਂ ਹਾਂ ਜੋ ਮਰਦੇ ਹੀ ਨਹੀਂ, ਜੋ ਬੜੇ ਬੇਸ਼ਰਮ ਨੇ, ਜੋ ਹਰ ਹਾਲ ਵਿਚ ਜੀਣਾ ਚਾਹੁੰਦੇ ਨੇ। ਇਹ ਕੋਈ ਜ਼ਿੰਦਗੀ ਹੈ। ਗ਼ੁਲਾਮੀ ਦੀ ਜ਼ਿੰਦਗੀ ਨਾਲੋਂ ਮੌਤ ਬਿਹਤਰ ਹੈ। ... ਤੇਰੇ ਕੋਟ ਨਾਲ ਹਾਲਾਂ ਵੀ ਫੁੱਲ ਟੰਗਿਆ ਹੋਇਆ ਹੈ। ਫੁੱਲ ਵਿਚ ਹਾਲਾਂ ਵੀ ਤਾਜ਼ਗੀ ਹੈ। ਇਹ ਮੁਰਝਾਇਆ ਹੀ ਨਹੀਂ। ਇਹੋ ਜਿਹਾ ਜ਼ੁਲਮ ਵੇਖ ਕੇ ਵੀ ਫੁੱਲ ਨਹੀਂ ਮੁਰਝਾਇਆ ? ਫੁੱਲ ਰੋਜ਼ ਜ਼ੁਲਮ ਸਹਾਰਦਾ ਹੈ : ਰੋਜ਼ ਇਸ ਨੂੰ ਡਾਲੀ ਨਾਲੋਂ ਤੋੜਿਆ ਜਾਂਦਾ ਹੈ। ਇਹ ਘੱਟ ਜ਼ੁਲਮ ਹੈ ? ... ਸਰਦਾਰ ਸਾਹਿਬ, ਤੁਹਾਡੇ ਕੋਲ ਤਾਂ ਰੀਵਾਲਵਰ ਸੀ। ਇਸ ਤੋਂ ਹੀ ਕੁਝ ਕੰਮ ਲੈਣਾ ਸੀ। ਪਰ ਨਹੀਂ, ਰੀਵਾਲਵਰ ਦਾ ਇਥੇ ਕੀ ਕੰਮ ਸੀ। ਰੀਵਾਲਵਰ ਨਾਲ ਤੁਸੀਂ ਕੀ ਕਰ ਲੈਂਦੇ ? ਫਿਰ ਤੁਸੀਂ ਰੀਵਾਲਵਰ ਘਰ ਛੱਡ ਕੇ ਆਉਣਾ ਸੀ। ਇਥੇ ਕਿਸ ਨੂੰ ਡਰਾਉਣ ਲਈ ਤੁਸੀਂ ਰੀਵਾਲਵਰ ਲੈ ਕੇ ਆਏ ਸੀ ? ਰੀਵਾਲਵਰ ਦਾ ਨੁਕਸਾਨ ਹੀ ਨੁਕਸਾਨ ਹੈ, ਕੋਈ ਫ਼ਾਇਦਾ ਨਹੀਂ। ਇਹ ਚਲ ਵੀ ਸਕਦਾ ਹੈ। ਆਪਣੇ ਆਪ ਉਤੇ ਵੀ ਚਲ ਸਕਦਾ ਹੈ।

ਮੌਤਾਂ ... ਵਾਹ ... ਮੌਤਾਂ ਦੀ ਕੀ ਪਤਾ। ... ਮੌਤਾਂ ਉਂਜ ਵੀ ਤਾਂ ਰੋਜ਼ ਹੁੰਦੀਆਂ

ਹਨ। ਇਕ ਦਿਨ ਇਕੱਠੀਆਂ ਹੋ ਗਈਆਂ ਤਾਂ ਕੀ ਹਰਜ ਹੈ। ... ਮੈਨੂੰ ਦਵਾਈ ਪਿਲਾ ਦਿਉ। ਮੈਂ ਦਵਾਈ ਪੀ ਕੇ ਠੀਕ ਹੋ ਜਾਵਾਂਗਾ। ਮੈਨੂੰ ਕੋਈ ਸੱਟ ਨਹੀਂ ਲੱਗੀ, ਪਰ ਫਿਰ ਵੀ ਮੇਰੇ ਕੋਲੋਂ ਉਠਿਆ ਨਹੀਂ ਜਾਂਦਾ। ਮੈਨੂੰ ਦਵਾਈ ਦੇ ਦਿਓ। ਬਸ, ਮੈਨੂੰ ਦਵਾਈ ਹੀ ਕਾਫੀ ਹੈ। ... ਸਾਈਕਲ ... ਮੇਰੇ ਕੋਲ ਸਾਈਕਲ ਸੀ। ਪਤਾ ਨਹੀਂ ਮੈਂ ਕਿਥੇ ਰੱਖੀ ਹੈ ? ਸਾਈਕਲ ਮੈਂ ਲਿਆਇਆ ਜ਼ਰੂਰ ਸਾਂ। ਚਲੋ ਸਾਈਕਲ ਨਹੀਂ ਤਾਂ ਕੋਈ ਨਹੀਂ। ਮੈਂ ਤੇ ਹਾਂ। ... ਤੁਹਾਡੇ ਕੋਲ ਫੁੱਲਾਂ ਦਾ ਹਾਰ ਕਿਵੇਂ ਆ ਗਿਆ ? ਇਹ ਤੁਹਾਨੂੰ ਕਿਸ ਨੇ ਦਿੱਤਾ ਹੈ ? ਕਿਸ ਦੇ ਗਲ ਵਿਚ ਪਾਣਾ ਜੇ ? ਡਾਇਰ ਦੇ ਗਲ ਵਿਚ ? ਪਾ ਦਿਓ। ਖੁਸ਼ੀ ਨਾਲ ਪਾ ਦਿਓ। ਉਹ ਅੱਜ ਦਾ ਹੀਰੋ ਹੈ। ਹੀਰੋ ਆਪਣੇ ਕਰਤਬ ਦਿਖਾ ਕੇ ਚਲਾ ਗਿਆ ਹੈ। ... ਮੈਂ ਸਭ ਕੁਝ ਆਪਣੇ ਕੋਠੇ ਤੋਂ ਵੇਖਿਆ ਹੈ। ਬੜਾ ਭਿਆਨਕ ਨਜ਼ਾਰਾ ਸੀ। ਬਸ ਝਟ ਹੀ ਸਭ ਕੁਝ ਹੋ ਗਿਆ ... ਡਾਇਰ ਤਾਂ ਚੁੱਪ ਖੜਾ ਵੇਖਦਾ ਰਿਹਾ ਸੀ। ਉਹ ਕੁਝ ਬੋਲਿਆ ਹੀ ਨਹੀਂ। ਇਸ਼ਾਰੇ ਨਾਲ ਹੀ ਉਸ ਨੇ ਗੋਲੀ ਚਲਾਣ ਦਾ ਹੁਕਮ ਦਿਤਾ। ਬੇਲਦੂ ਬੇਲਦੂ ਬੇਲਦੂ ... ਰਜਕੂ ਰਜਕੂ ਰਜਕੂ ... ਅਲੀਆ ਚਲੀਆ ਮਲੀਆ ਰਲੀਆ ... ਟਾਂਬੂ ਕਾਂਬੂ ਸਾਂਬੂ ਰਾਂਬੂ ... ਘੜੀਆ ਬੜੀਆ ਤੜੀਆ ਰੜੀਆ ... ਲਾਸ਼ਾਂ ਵਿਚੋਂ ਹੀ ਕੁਝ ਇਸ ਤਰ੍ਹਾਂ ਦੀਆਂ ਆਵਾਜਾਂ ਆ ਰਹੀਆਂ ਹਨ।

ਮਾਰ ਦਿਤਾ ਗਿਐ ਸਾਨੂੰ। ਅਸੀਂ ਤਾਂ ਹਾਲਾਂ ਨਹੀਂ ਮਰਨਾ ਸੀ। ਪੋਲੀਸ ਵਾਲਾ ਘੁੰਮ ਰਿਹਾ। ਪੋਲੀਸ ਵਾਲਾ ਵੇਖ ਰਿਹੈ। ਕਿਸ ਨੂੰ ਘੂਰ ਰਿਹੈ ? ਮਰ ਚੁਕਿਆਂ ਨੂੰ। ਹਾ ਹਾ ਹਾ। ਹਾ ਹਾ ਹਾ। ਅਸੀਂ ਮਰ ਚੁੱਕੇ ਹਾਂ ਹਜ਼ੂਰ। ਨਹੀਂ ਸੁਣਦਾ। ਘੂਰਦਾ ਹੀ ਜਾ ਰਿਹਾ ਹੈ। ਤੂੰ ਕਿਉਂ ਘੂਰਦਾ ਏਂ ? ਤੇਰਾ ਅਸੀਂ ਕੀ ਵਿਗਾੜਿਆ ਏ ? ਹੋਰ ਕੀ ਚਾਹੁੰਦੇ ਹੋ ? ਅਸੀਂ ਮਰ ਗਏ ਹਾਂ ਤੇ ਬਸ ਮਰ ਗਏ ਹਾਂ। ਮਰ ਕੇ ਫਿਰ ਜੀਆਂਗੇ। ਵਕਤ ਪੈਣ ਤੇ ਫਿਰ ਜੀਆਂਗੇ। ਫਿਰ ਗੋਲੀਆਂ ਖਾਵਾਂਗੇ। ਫਿਰ ਮਰ ਜਾਵਾਂਗੇ। ਫਿਰ ਜੀ ਪਵਾਂਗੇ। ਮਰ ਕੇ ਜੀਣਾ ਜੀ ਕੇ ਮਰਨਾ। ਇਹੋ ਜ਼ਿੰਦਗੀ ਹੈ। ਇਹੋ ਚੱਕਰ ਹੈ ਜ਼ਿੰਦਗੀ ਦਾ। ਬੜ ਬੜ ਬੜ ਬੜ ਬੜ। ਕੜ ਕੜ ਕੜ ਕੜ। ਖੜ ਖੜ ਖੜ ਖੜ। ਇਹ ਆਵਾਜ਼ਾਂ। ਇਹ ਤੇਜ਼ ਹਵਾ। ਕੀ ਹੋ ਗਿਆ ਹੈ ? ਕੁਝ ਵੀ ਨਹੀਂ ਹੋਇਆ। ਮੁਰਦੇ ਉਠ ਪੈਣਗੇ। ਮੁਰਦੇ ਜ਼ਿੰਦਾ ਹੋ ਜਾਣਗੇ। ਅਸੀਂ ਮੁਰਦੇ ਨਹੀਂ। ਅਸੀਂ ਮੁਰਦੇ ਕਦੋਂ ਹਾਂ ? ਮੁਰਦੇ ਕੌਣ ਹਨ ? ਕੋਈ ਵੀ ਹੋਣ, ਸਾਨੂੰ ਕੀ। ਨਾਲ ਕਿਉਂ ਖਹਿੰਦੇ ਓ ਭਾਈਓ। ਜ਼ਰਾ ਪਰਾਂ ਹੋ ਜਾਓ। ਮੁਰਦੇ ਆਪਸ ਵਿਚ ਖਹਿੰਦੇ ਚੰਗੇ ਨਹੀਂ ਲੱਗਦੇ। ਅਸੀਂ ਮੁਰਦੇ ਹਾਂ। ਆਪਸ ਵਿਚ ਨਹੀਂ ਖਹਿਣਾ ਚਾਹੀਦਾ। ਜੇ ਖਹਿਣਾ ਜੇ ਤਾਂ ਜੀਉਂਦੇ ਬੰਦੇ ਲੱਭੋ। ਮੇਰਾ ਲਹੂ ਤੇਰੇ ਵਿਚ। ਤੇਰਾ ਲਹੂ ਮੇਰੇ ਵਿਚ। ਲਹੂ ਰਲ ਗਏ। ਜੀਉਂਦਿਆਂ ਨਹੀਂ ਸਨ ਰਲੇ। ਮਰਨ ਨਾਲ ਰਲ ਗਏ ਹਨ। ਲਹੂ ਇਕ ਹੋ ਗਿਆ ਹੈ।

ਕੈਦ ਸਾਂ। ਉਥੇ ਅਸੀਂ ਗੁਲਾਮ ਸਾਂ। ...ਹੁਣ ... ਹੁਣ ਅਸੀਂ ਮਰ ਗਏ ਹਾਂ, ਹੁਣ ਅਸੀਂ ਆਜ਼ਾਦ ਹਾਂ। ਮਰਨਾ ਕਿੰਨੀ ਸੋਹਣੀ ਗੱਲ ਹੈ। ਮਰਨੇ ਤੋਂ ਬਲਿਹਾਰੇ ਜਾਈਏ। ਮਰ ਜਾਉ ਸਾਰੇ ਮਰ ਜਾਉ। ਦੁਨੀਆ ਵਾਲਿਓ, ਜੀਣ ਦਾ ਕੋਈ ਫਾਇਦਾ ਨਹੀਂ। ਜੀਉਂਦੇ ਕੌਣ ਨੇ। ਢੀਠ, ਬੇਸ਼ਰਮ, ਜ਼ਲੀਲ। ਅਸੀਂ ਨਹੀਂ ਜੀਉਂਦੇ। ਅਸੀਂ

ਮਰ ਚੁੱਕੇ ਹਾਂ। ਸਾਡੀ ਧੌਣ ਉੱਚੀ ਹੈ। ਇਹ ਮੁਰਦਿਆਂ ਦੇ ਢੇਰ। ਤੋਬਾ ਤੋਬਾ। ਗਿਣੇ ਹੀ ਨਹੀਂ ਜਾ ਸਕਦੇ। ਇਕ ਢੇਰ ਵਿਚ ਵੀਹ ਵੀਹ ਮੁਰਦੇ। ਕਿੰਨਾ ਮਾਸ ਹੈ। ਆਦਮੀਆਂ ਦਾ ਮਾਸ ਵਿਕ ਨਹੀਂ ਸਕਦਾ। ਜੇ ਕਿਤੇ ਆਦਮੀਆਂ ਦਾ ਮਾਸ ਵਿਕ ਸਕਦਾ ਤਾਂ ਇਥੇ ਕਿੰਨੇ ਹੀ ਬਿਉਪਾਰੀਆਂ ਨੇ ਆ ਜਾਣਾ ਸੀ। ਮਾਸ, ਮਾਸ, ਮਾਸ, ਮਾਸ। ਬਿਊਪਾਰੀਆਂ ਨੂੰ ਕਿਸ ਨੇ ਪੁੱਛਣਾ ਸੀ। ਸਰਕਾਰ ਨੇ ਕਬਜ਼ਾ ਕਰ ਲੈਣਾ ਸੀ। ਨੀਲਾਮੀ ਹੋਣੀ ਸੀ। ਬੋਲੀਆਂ ਹੋਣੀਆਂ ਸਨ। ਮਾਸ ਦੀ ਕੀਮਤ ਚੜ੍ਹ ਜਾਣੀ ਸੀ। ਬਿਉਪਾਰੀਆਂ ਦੀ ਭੀੜ ਲੱਗ ਜਾਣੀ ਸੀ। ਬਿਉਪਾਰੀ ਤੇ ਸਰਕਾਰ। ਸਰਕਾਰ ਸਲਾਮਤ ਰਹੇ। ਬਿਉਪਾਰੀ ਜੀਉਂਦੇ ਰਹਿਣ। ਮੁਰਦਿਆਂ ਦੀ ਕੋਈ ਘਾਟ ਨਹੀਂ। ਆਦਮੀ ਦਾ ਮਾਸ ਵਿਕਦਾ ਨਹੀਂ ? ਬੜੇ ਅਫ਼ਸੋਸ ਦੀ ਗੱਲ ਹੈ। ਸਾਰੇ ਜਾਨਵਰਾਂ ਦਾ ਮਾਸ ਵਿਕਦਾ ਹੈ। ਆਦਮੀ ਦਾ ਮਾਸ ਨਹੀਂ ਵਿਕਦਾ। ਜਿਵੇਂ ਆਦਮੀ ਜਾਨਵਰ ਨਹੀਂ। ਕਿਸੇ ਨੂੰ ਕੋਈ ਸਮਝ ਨਹੀਂ। ਕਿਸੇ ਨੂੰ ਕੋਈ ਅਕਲ ਨਹੀਂ। ਆਦਮੀ ਦਾ ਮਾਸ ਵਿਕ ਸਕਦਾ ਹੈ। ਇਸ ਦੀ ਕੀਮਤ ਪੈਣੀ ਚਾਹੀਦੀ ਹੈ। ਪਰ ਅਸੀਂ ਤੇ ਮੁਰਦੇ ਹਾਂ। ਮੁਰਦੇ ਜਾਨਵਰਾਂ ਦਾ ਮਾਸ ਵੀ ਨਹੀਂ ਵਿਕਦਾ ਹੈ। ਪਹਿਲਾਂ ਜਾਨਵਰ ਨੂੰ ਆਪ ਮਾਰਿਆ ਜਾਂਦਾ ਹੈ, ਫਿਰ ਉਸ ਦਾ ਮਾਸ ਵਿਕਦਾ ਹੈ! ਸਾਨੂੰ ਵੀ ਤਾਂ ਆਪ ਮਾਰਿਆ ਗਿਆ ਹੈ। ਅਸੀਂ ਆਪਣੇ ਆਪ ਤਾਂ ਨਹੀਂ ਮਰੇ। ਸਾਡਾ ਮਾਸ ਵਿਕ ਸਕਦਾ ਹੈ। ਆਓ ਬਿਉਪਾਰੀਓ, ਆ ਜਾਓ, ਸਾਡਾ ਮਾਸ ਵਿਕਾਊ ਹੈ। ਸਰਕਾਰ ਚਲਾਣ ਵਾਲਿਓ ਆ ਜਾਓ, ਅਸੀਂ ਵਿਕਾਊ ਹਾਂ। ਮੇਰੇ ਮੁਰਦਾ ਭਰਾਵੇ, ਆਉ ਫਿਰ ਗ਼ਮ ਗ਼ਲਤ ਕਰੀਏ। ਥੋੜ੍ਹੀ ਜਿਹੀ ਪੀਵੀਏ ਤੇ ਫਿਰ ਕੋਰਸ ਗਾਈਏ। ਕੋਰਸ ਜਾਣਦੇ ਹੋ ? ਨਹੀਂ ਜਾਣਦੇ। ਇਕੱਠੇ ਗਾਈਏ—ਕੋਈ ਮੌਤ ਦਾ ਗੀਤ। ਕੋਈ ਐਸਾ ਮੌਤ ਦਾ ਗੀਤ ਗਾਈਏ ਜੋ ਫਿਰ ਜ਼ਿੰਦਗੀ ਸਾਡੇ ਨੇੜੇ ਨਾ ਫੜਕੇ। ਜਾਂਚਨਾਥੂ, ਜਾਂਚਨਾਥੂ, ਕੜ ਮੜ ਕੜ ਮੜ ਠਾਬੂ ਠਾਬੂ। ਜਾਂਚ ਖਰਾਈ ਮਲਕਣ ਬੱਗਾ, ਬਣ ਖਕਰਾਟੂ ਚਣ ਮਣ ਲੱਗਾ। 'ਗਾਓ ਯਾਰ ਮੇਰੇ ਪਿੱਛੇ ਪਿੱਛੇ। ਇਹ ਤਾਂ ਕੋਰਸ ਗਾਣੇ ਦੀ ਅਸਥਾਈ ਹੈ। ਹੁਣ ਮੈਂ ਜ਼ਰਾ ਤੁਹਾਨੂੰ ਇਸ ਦੀ ਧੁੰਨ ਵੀ ਸੁਣਾਂਦਾ ਹਾਂ : 'ਜਾਂਚਨਾਥੂ ਜਾਂਚਨਾਥੂ, ਕੜ ਮੜ ਕੜ ਮੜ ਠਾਬੂ ਠਾਬੂ। ਜਾਂਚ ਖਰਾਈ ਮਲਕਣ ਬੱਗਾ, ਬਣ ਖਕਰਾਟੂ ਚਣ ਮਣ ਲੱਗਾ।' ਪਸੰਦ ਆਈ ਧੁੰਨ ? ਇਹ ਮੌਤ ਦਾ ਗੀਤ ਹੈ ਭਰਾਵੋ, ਮੌਤ ਦਾ ਗੀਤ। ਹੁਣੇ ਹੁਣੇ ਮਰਿਆ ਹਾਂ ਪਰ ਮੌਤ ਦੇ ਗੀਤ ਦੀ ਧੁੰਨ ਬਣਾਣੀ ਫਿਰ ਵੀ ਜਾਣਦਾ ਹਾਂ। ਗਾਉ ਸਾਰੇ। ਹਾਂ ਹਾਂ, ਇਸੇ ਤਰ੍ਹਾਂ। ਬਿਲਕੁਲ ਠੀਕ ਹੈ। ਮਜ਼ਾ ਆ ਗਿਆ। ਆਰਕੈਸਟਰਾ ਲਿਆਓ। ਫਿਰ ਹੋਰ ਵੀ ਵਧ ਮਜ਼ਾ ਆਏਗਾ। ਖੁਲ੍ਹ ਕੇ ਗਾਉ। ਜਦੋਂ ਜੀਉਂਦੇ ਸਾਂ, ਕੋਈ ਗਾਉਣ ਹੀ ਨਹੀਂ ਸੀ ਦਿੰਦਾ। ਸੌ ਮਨਾਹੀਆਂ ਸਨ। ਤੇ ਹੁਣ ਕੋਈ ਨਹੀਂ ਰੋਕਣ ਵਾਲਾ। ਗਾਉ ਮੇਰੇ ਸੂਰਮਿਓ, ਗਾਉ। ਡਾਂ ਡਾਂ ਡਾਂ ਡਾਂ ਡਾਂ ...

ਜਲ੍ਹਿਆਂਵਾਲਾ ਬਾਗ ਤੋਂ ਬਾਹਰ ਗਲੀ ਵਿਚ ਵੀ ਲੋਕ ਨੱਸ ਭੱਜ ਰਹੇ ਹਨ। ਹਫੜਾ-ਦਫੜੀ ਮਚੀ ਹੋਈ ਹੈ। ਲੋਕ ਇਕ ਦੂਜੇ ਕੋਲੋਂ ਬੜੀ ਉਤਸੁਕਤਾ ਨਾਲ ਪੁੱਛ ਰਹੇ ਹਨ :

"ਕਿੰਨੀਆਂ ਗੋਲੀਆਂ ਚਲੀਆਂ ਨੇ ?"

"ਕਿੰਨੇ ਬੰਦੇ ਮਰੇ ਨੇ ?"

"ਕਿੰਨੇ ਜ਼ਖ਼ਮੀ ਹੋਏ ਨੇ ?"
"ਲੀਡਰਾਂ ਵਿਚੋਂ ਕੋਈ ਮਰਿਆ ਹੈ ?"
"ਦੋ ਕੁ ਹਜ਼ਾਰ ਤਾਂ ਮਰ ਗਏ ਹੋਣਗੇ ?"
"ਕੁਲ ਬੰਦੇ ਕਿੰਨੇ ਸਨ ?"
"ਡਾਇਰ ਨੱਸ ਗਿਆ ਹੈ ?"
"ਕਿਸ ਨੇ ਗੋਲੀਆਂ ਚਲਾਈਆਂ ਨੇ ?"
"ਗੋਲੀਆਂ ਹਵਾਈ ਜਹਾਜ਼ ਵਿਚੋਂ ਚਲੀਆਂ ਨੇ।"
"ਡਾਇਰ ਹਵਾਈ ਜਹਾਜ਼ ਵਿਚ ਚੜ੍ਹ ਗਿਆ ਏ ?"
"ਲਾਸ਼ਾਂ ਕੌਣ ਚੁੱਕੇਗਾ ?"
"ਬਾਗ ਦੇ ਅੰਦਰ ਜਾਣ ਦਿੰਦੇ ਨੇ ?"
"ਹਾਲਾਂ ਜੀਉਂਦੇ ਲੋਕ ਵੀ ਅੰਦਰ ਹੈ ਨੇ ?"
"ਮਰਨ ਵਾਲਿਆਂ ਵਿਚ ਹਿੰਦੂ ਵਧ ਨੇ ਕਿ ਮੁਸਲਮਾਨ ?"
"ਬੱਚੇ ਕਿੰਨੇ ਮਰੇ ਨੇ ?"
"ਗੋਲੀ ਚਲਾਣ ਦਾ ਹੁਕਮ ਕਿਸ ਨੇ ਦਿੱਤਾ ਹੈ ?"
"ਡਿਪਟੀ ਕਮਿਸ਼ਨਰ ਨਹੀਂ ਆਇਆ ?"
"ਕਿੰਨੇ ਵਜੇ ਗੋਲੀਆਂ ਚਲੀਆਂ ਸਨ ?"
"ਗੋਲੀਆਂ ਚਲਾਣ ਤੋਂ ਪਹਿਲਾਂ ਲੋਕਾਂ ਨੂੰ ਦੱਸਿਆ ਨਹੀਂ ਗਿਆ ?"
"ਲੋਕ ਚੁੱਪ ਕਰਕੇ ਗੋਲੀਆਂ ਖਾਂਦੇ ਰਹੇ ?"
"ਗੋਲੀਆਂ ਚਲਾਣ ਵਾਲੇ ਕਿਦਾਂ ਖਿਸਕ ਗਏ ?"
"ਡਾਇਰ ਕਿਥੇ ਖੜਾ ਹੋ ਕੇ ਗੋਲੀਆਂ ਚਲਾ ਰਿਹਾ ਸੀ ?"
"ਡਾਇਰ ਬਹੁਤ ਚੰਗਾ ਨਿਸ਼ਾਨੇਬਾਜ਼ ਹੈ ?"
"ਕਿੰਨੇ ਫੌਜੀ ਗੋਲੀਆਂ ਚਲਾ ਰਹੇ ਸਨ ?"
"ਸਾਰੇ ਅੰਗਰੇਜ਼ ਫੌਜੀ ਸਨ ?"
"ਇਕ ਗੋਲੀ ਨਾਲ ਕਿੰਨੇ ਬੰਦੇ ਮਰਦੇ ਨੇ ?"

ਮੈਂ ਸਭ ਕੁਝ ਆਪਣੀ ਅੱਖੀਂ ਵੇਖਿਆ ਹੈ, ਪਰ ਫਿਰ ਵੀ ਮੈਨੂੰ ਆਪਣੀਆਂ ਅੱਖਾਂ ਤੇ ਇਤਬਾਰ ਨਹੀਂ ਆਉਂਦਾ। ਮੈਂ ਵੀ ਵੇਖਿਆ ਹੈ ? ਮੈਨੂੰ ਬਹੁਤ ਘੱਟ ਯਾਦ ਰਹਿ ਗਿਆ ਹੈ। ਝਟ ਹੀ ਤਾਂ ਸਭ ਕੁਝ ਹੋ ਗਿਆ ਹੈ। ਮੰਨਣ ਵਿਚ ਹੀ ਨਹੀਂ ਆਉਂਦਾ ਤੇ ਫਿਰ ਮੈਂ ਲੋਕਾਂ ਕੋਲੋਂ ਇੰਜ ਪੁੱਛ ਰਿਹਾ ਹਾਂ ਜਿਵੇਂ ਮੈਂ ਗੋਲੀ ਚਲਣ ਵਲੇ ਬਾਗ ਵਿਚ ਨਹੀਂ ਸਾਂ, ਕਿਤੇ ਹੋਰ ਸਾਂ।

ਇਕ ਤਰਖਾਣ ਪਰਤਾਪ ਸਿੰਘ ਦੱਸਦਾ ਹੈ : "ਪਹਿਲਾਂ ਜਦੋਂ ਗੋਲੀਆਂ ਚਲਣੀਆਂ ਸ਼ੁਰੂ ਹੋਈਆਂ ਤਾਂ ਫੌਜੀ ਉੱਚੇ ਫਾਇਰ ਕਰ ਰਹੇ ਸਨ। ਅਫ਼ਸਰ ਨੇ ਆਖਿਆ : ਨੀਵੇਂ ਫਾਇਰ ਕਰੋ ਮੈਂ ਇਥੇ ਤੁਹਾਨੂੰ ਹਵਾ ਵਿਚ ਫਾਇਰ ਕਰਨ ਲਈ ਨਹੀਂ ਲਿਆਂਦਾ, ਲੋਕਾਂ ਨੂੰ ਮਾਰਨ ਲਈ ਲਿਆਂਦਾ ਹੈ। ਇਸ ਹੁਕਮ ਤੋਂ ਪਿਛੋਂ ਨੀਵੇਂ ਫਾਇਰ ਹੋਣੇ ਸ਼ੁਰੂ ਹੋ ਗਏ। ਲੋਕ ਧੜਾ ਧੜ ਮਰਨ ਲੱਗੇ। ਲੋਕ ਹਰ ਪਾਸੇ ਵਲ ਨੱਸ ਰਹੇ ਸਨ। ਖ਼ਤਰਨਾਕ ਦ੍ਰਿਸ਼ ਬਣ ਗਿਆ। ਆਪੋ ਧਾਪੀ

ਪੈ ਗਈ। ਤੇ ਮੈਂ ਵੀ ਨੱਸ ਕੇ ਬਾਹਰ ਆ ਗਿਆ।"

ਤੀਹਾਂ ਸਾਲਾਂ ਦਾ ਇਕ ਨੌਜਵਾਨ ਰਾਮ ਸਰਨ ਸਿੰਘ ਹੁਣੇ ਹੁਣੇ ਬਾਹਰ ਨਿਕਲਿਆ ਹੈ। ਉਹ ਕਹਿੰਦਾ ਹੈ : "ਮੈਂ ਤਾਂ ਘਬਰਾਹਟ ਵਿਚ ਨੱਸਦਾ ਹੋਇਆ ਬਾਹਰ ਦਾ ਰਸਤਾ ਲੱਭ ਰਿਹਾ ਹਾਂ। ਇਕ ਰੀਟਾਇਰਡ ਮਿਲਟਰੀ ਦੇ ਸਰਦਾਰ ਨੇ ਮੈਨੂੰ ਦੱਸਿਆ ਕਿ ਮੈਂ ਦੌੜਨ ਦੀ ਬਜਾਏ ਜ਼ਮੀਨ ਤੇ ਲੇਟ ਜਾਵਾਂ। ਮੈਂ ਸਰਦਾਰ ਦੀ ਗੱਲ ਮੰਨ ਲਈ ਤੇ ਜਿਵੇਂ ਉਸ ਨੇ ਦੱਸਿਆ, ਲੇਟ ਗਿਆ। ਤੇ ਇਸ ਤਰ੍ਹਾਂ ਮੇਰਾ ਬਚਾਅ ਹੋ ਗਿਆ।"

ਇਕ ਅਤਰ ਫਰੋਸ਼ ਦਾ ਮੁਲਾਜ਼ਮ ਪਰਤਾਪ ਸਿੰਘ ਵੀ ਇਸੇ ਤਰ੍ਹਾਂ ਹੀ ਲੇਟਿਆ ਰਿਹਾ ਤੇ ਉਸ ਨੇ ਆਪਣੇ ਪੁੱਤਰ ਨੂੰ ਵੀ ਆਪਣੇ ਨਾਲ ਲਿਟਾ ਲਿਆ। ਗੋਲੀਆਂ ਉਨ੍ਹਾਂ ਦੇ ਕੋਲੋਂ ਦੀ ਲੰਘਦੀਆਂ ਰਹੀਆਂ। ਉਹ ਦੋਵੇਂ ਚੁੱਪ ਕਰਕੇ ਲੇਟੇ ਰਹੇ ਤੇ ਹੁਣ ਉਠ ਕੇ ਬਾਹਰ ਆਏ ਹਨ।

ਸ਼ਹਿਰ ਦਾ ਇਕ ਬਿਉਪਾਰੀ ਗਿਰਧਾਰੀ ਲਾਲ ਨਾਲ ਦੇ ਮਕਾਨ ਵਿਚੋਂ ਦੂਰਬੀਨ ਨਾਲ ਜਲ੍ਹਿਆਂਵਾਲਾ ਬਾਗ ਵਿਚ ਵੇਖਦਾ ਰਿਹਾ। ਉਸ ਨੇ ਗੋਰਖਿਆਂ ਨੂੰ ਰਾਈਫਲਾਂ ਸਮੇਤ ਬਾਗ ਦੇ ਅੰਦਰ ਦਾਖ਼ਲ ਹੁੰਦਿਆਂ ਵੇਖਿਆ। ਫਿਰ ਉਸ ਨੇ ਉਨ੍ਹਾਂ ਨੂੰ ਉਸ ਉਚੀ ਥਾਂ ਤੇ ਪੋਜ਼ੀਸ਼ਨ ਲੈਂਦਿਆਂ ਵੇਖਿਆ ਜਿਸ ਦੇ ਹੇਠਾਂ ਦਰਬਾਰ ਸਾਹਿਬ ਵਿਚ ਪਾਣੀ ਲਿਜਾਣ ਵਾਲਾ ਸੂਆ ਹੈ। ਗੋਰਖਿਆਂ ਦੇ ਪੋਜ਼ੀਸ਼ਨ ਲੈਣ ਪਿਛੋਂ, ਉਹ ਦੱਸਦਾ ਹੈ ਕਿ ਡਾਇਰ ਨੇ ਫਾਇਰ ਕਰਨ ਦਾ ਹੁਕਮ ਦਿੱਤਾ। ਇਸ ਤੋਂ ਪਿਛੋਂ ਕੀ ਹੋਇਆ ? ਦੂਰਬੀਨ ਨਾਲ ਉਸ ਨੇ ਕੀ ਕੀ ਵੇਖਿਆ ? ਉਹ ਦੱਸਦਾ ਜ਼ਰੂਰ ਹੈ ਪਰ ਉਹ ਪੂਰਾ ਵਿਸਥਾਰ ਬਿਆਨ ਕਰਨ ਤੋਂ ਅਸਮਰੱਥ ਹੈ। ਉਹ ਇਹੋ ਜਿਹਾ ਖੌਫਨਾਕ ਦ੍ਰਿਸ਼ ਵੇਖਣ ਤੋਂ ਪਿਛੋਂ ਅਜੇ ਤਕ ਡਰ ਰਿਹਾ ਹੈ।

ਕਰਮ ਚੰਦ ਬਿਆਨ ਕਰਦਾ ਹੈ : "ਮੈਂ ਸਿਪਾਹੀਆਂ ਨੂੰ ਅੰਦਰ ਦਾਖ਼ਲ ਹੁੰਦਿਆਂ ਵੇਖਿਆ। ਉਹ ਇਕ ਕਤਾਰ ਬਣਾ ਕੇ ਇਕਦਮ ਖੜੇ ਹੋ ਗਏ। ਲੋਕਾਂ ਨੂੰ ਕਿਸੇ ਕਿਸਮ ਦੀ ਚਿਤਾਵਨੀ ਨਹੀਂ ਦਿੱਤੀ ਗਈ ਤੇ ਫਾਇਰਿੰਗ ਸ਼ੁਰੂ ਹੋ ਗਈ। ਇਹ ਫਾਇਰਿੰਗ ਲਗਾਤਰ ਦਸ ਮਿੰਟ ਤੋਂ ਉਪਰ ਹੁੰਦੀ ਰਹੀ। ਲਾਸ਼ਾਂ ਦੇ ਢੇਰ ਮਿੰਟਾਂ ਵਿਚ ਬਣ ਗਏ।

ਇਕੱਤੀ ਵਰ੍ਹਿਆਂ ਦਾ ਦੁਕਾਨਦਾਰ ਅਰਜਨ ਸਿੰਘ ਵੀ ਮਕਾਨ ਵਿਚੋਂ ਭਿਆਨਕ ਦ੍ਰਿਸ਼ ਵੇਖ ਰਿਹਾ ਸੀ। ਦੱਸਦਾ ਹੈ ਕਿ ਫਾਇਰਿੰਗ ਬਿਨਾਂ ਲੋਕਾਂ ਨੂੰ ਚਿਤਾਵਨੀ ਦਿੱਤੀਆਂ ਜਾਂ ਖਬਰਦਾਰ ਕੀਤਿਆਂ ਸ਼ੁਰੂ ਕਰ ਦਿੱਤੀ ਗਈ। ਪਹਿਲਾਂ ਫਾਇਰਿੰਗ ਉਪਰ ਵਲ ਕੀਤੀ ਗਈ। ਫਿਰ ਅਫਸਰ ਨੇ ਗੋਰਖਿਆਂ ਨੂੰ ਰੀਵਾਲਵਰ ਵਿਖਾ ਕੇ ਉਨ੍ਹਾਂ ਨੂੰ ਗਾਲਾਂ ਕੱਢਦਿਆਂ ਹੋਇਆਂ ਹੁਕਮ ਦਿੱਤਾ ਕਿ ਉਹ ਫਾਇਰਿੰਗ ਨੀਵੀਂ ਕਰਨ। ਬਸ ਫਿਰ ਕੀ ਸੀ, ਲੋਕਾਂ ਤੇ ਗੋਲੀਆਂ ਚਲਣੀਆਂ ਸ਼ੁਰੂ ਹੋ ਗਈਆਂ।

ਕੰਧਾਂ ਟੱਪਦੇ ਹੋਏ ਲੋਕਾਂ ਨੂੰ ਫੜ ਫੜ ਕੇ ਵੀ ਮਾਰਿਆ ਗਿਆ। ਇਹ ਲਾਲਾ ਹਰੀ ਸਰਨ ਦਲਾਲ ਦੱਸਦਾ ਹੈ। ਉਹ ਜਦ ਕੰਧ ਉਤੇ ਚੜ ਰਿਹਾ ਸੀ ਤਾਂ ਉਸ ਨੂੰ ਪਿਛੇ ਵੱਲ ਧਰੀਕਿਆ ਗਿਆ। ਇਕ ਫੌਜੀ ਸਿਪਾਹੀ ਉਸ ਦੀ ਕਮੀਜ਼ ਨੂੰ ਫੜ ਕੇ ਪਿਛੇ ਖਿਚ ਰਿਹਾ ਸੀ। ਉਸ ਦੀ ਕਮੀਜ਼ ਫਟ ਗਈ ਪਰ ਉਹ ਉਸ ਸਿਪਾਹੀ ਦੇ ਹੱਥ ਨਾ ਆਇਆ ਤੇ ਕੰਧ ਚੜ੍ਹ ਗਿਆ ਇਕ ਗੋਲੀ ਸਰ .. ਰ ... ਰ ਕਰਕੇ

ਉਸ ਦੇ ਸਿਰ ਦੇ ਕੋਲੋਂ ਦੀ ਲੰਘ ਗਈ। ਉਹ ਬਚ ਗਿਆ, ਬਸ, ਕਿਸਮਤ ਨਾਲ ਹੀ ਬਚ ਗਿਆ।

ਅਠਾਈਆਂ ਸਾਲਾਂ ਦੇ ਨੌਜਵਾਨ ਰਾਮ ਗੋਪਾਲ ਦਾ ਬਿਆਨ ਇੰਜ ਹੈ : "ਮੈਂ ਛੇਤੀ ਵਿਚ ਬਹੁਤ ਸਾਰੀਆਂ ਲਾਸ਼ਾਂ ਲਤਾੜਦਾ ਹੋਇਆ ਕੰਧ ਤਕ ਪਹੁੰਚਿਆ। ਕੰਧ ਟਪਦਿਆਂ ਹੋਇਆਂ ਮੇਰੀ ਧੋਤੀ ਕਿਧਰੇ ਡਿੱਗ ਪਈ। ਮੈਂ ਜਦ ਛਾਲ ਮਾਰ ਕੇ ਗਲੀ ਵਿਚ ਡਿੱਗਾ ਤਾਂ ਨੰਗਾ ਸੀ। ਇਹ ਪਰਨਾ ਜਿਹੜਾ ਮੈਂ ਹੁਣ ਬੰਨ੍ਹਿਆ ਹੋਇਆ ਹੈ ਮੈਨੂੰ ਇਕ ਰਾਹ ਜਾਂਦੇ ਸ਼ਰੀਫ ਆਦਮੀ ਨੇ ਦਿੱਤਾ ਹੈ। ਮੇਰੇ ਨਾਲ ਇਕ ਹੋਰ ਸਰਦਾਰ ਨੇ ਵੀ ਛਾਲ ਮਾਰੀ ਸੀ। ਉਹ ਵਿਚਾਰਾ ਸਿਰ ਭਾਰ ਡਿੱਗਾ। ਉਸ ਦਾ ਸਿਰ ਫਟ ਗਿਆ। ਪਰ ਫਿਰ ਵੀ ਉਸ ਨੇ ਹਿੰਮਤ ਨਾ ਹਾਰੀ ਤੇ ਛੇਤੀ ਨਾਲ ਨੱਸ ਕੇ ਘਰ ਵੱਲ ਚਲਾ ਗਿਆ। ਪਤਾ ਨਹੀਂ ਉਹ ਘਰ ਤਕ ਅੱਪੜਿਆ ਹੈ ਜਾਂ ਰਸਤੇ ਵਿਚ ਹੀ ਖ਼ੂਨ ਵਗਣ ਨਾਲ ਉਸ ਦੀ ਜਾਨ ਨਿਕਲ ਗਈ ਹੈ।

ਮੁਹੰਮਦ ਸ਼ਰੀਫ ਇਕ ਚੌਵੀਆਂ ਪੰਝੀਆਂ ਸਾਲਾਂ ਦਾ ਨੌਜਵਾਨ ਛਾਬੜੀ ਵਾਲਾ ਜਦ ਕੰਧ ਟੱਪ ਰਿਹਾ ਸੀ ਤਾਂ ਉਸ ਦੇ ਪੱਟ ਵਿਚ ਗੋਲੀ ਲੱਗੀ। ਉਸ ਦੇ ਅੱਗੇ ਅੱਗੇ ਇਕ ਮੋਟਾ ਜਿਹਾ ਸਰਦਾਰ ਕੰਧ ਤੇ ਚੜ੍ਹ ਰਿਹਾ ਸੀ। ਮੁਹੰਮਦ ਸ਼ਰੀਫ ਨੇ ਉਸ ਨੂੰ ਫੜ ਲਿਆ। ਸਰਦਾਰ ਨੇ ਵੀ ਜ਼ੋਰ ਲਾ ਕੇ ਮੁਹੰਮਦ ਸ਼ਰੀਫ ਨੂੰ ਆਪਣੇ ਵੱਲ ਖਿੱਚਿਆ। ਇਸ ਤਰ੍ਹਾਂ ਉਹ ਦੋਵੇਂ ਕੰਧ ਤੋਂ ਪਾਰ ਹੋ ਗਏ। ਮੰਗਤ ਰਾਮ ਦੱਸ ਰਿਹਾ ਹੈ ਕਿ ਉਹ ਸਰਦਾਰ ਮੁਹੰਮਦ ਸ਼ਰੀਫ ਨੂੰ ਚੁੱਕ ਕੇ ਦਰਬਾਰ ਸਾਹਿਬ ਵਾਲੇ ਪਾਸੇ ਲੈ ਗਿਆ ਹੈ। ਸ਼ਾਇਦ ਉਸ ਨੂੰ ਬਚਾ ਲਏ।

ਅਰਸ਼ਦ ਮੀਆਂ ਨੇ ਬਾਗ ਦੀ ਪੂਰਬੀ ਦੀਵਾਰ ਦੇ ਨੇੜੇ ਇਕ ਖੂਹ ਵਿਚ ਛਾਲ ਮਾਰ ਦਿੱਤੀ। ਉਸ ਦੇ ਡਿੱਗਣ ਤੋਂ ਪਹਿਲਾਂ ਖੂਹ ਵਿਚ ਪੰਦਰਾਂ ਵੀਹ ਲਾਸ਼ਾ ਮੌਜੂਦ ਸਨ। ਉਹ ਡਰ ਗਿਆ। ਇਨ੍ਹਾਂ ਸਭ ਲੋਕਾਂ ਨੇ ਬਚਾਅ ਦੀ ਹੋਰ ਕੋਈ ਸੂਰਤ ਨਾ ਵੇਖ ਕੇ ਖੂਹ ਵਿਚ ਛਾਲਾਂ ਮਾਰੀਆਂ ਸਨ। ਖੂਹ ਡੂੰਘਾ ਹੋਣ ਕਰਕੇ ਸਭ ਡੁੱਬ ਗਏ ਸਨ। ਅਰਸ਼ਦ ਦੇ ਵੇਖਦਿਆਂ ਵੇਖਦਿਆਂ ਦੋ ਤਿੰਨ ਹੋਰ ਬੰਦੇ ਵੀ ਖੂਹ ਵਿਚ ਆ ਡਿੱਗੇ। ਬਚਾਓ ਬਚਾਓ। ਉਨ੍ਹਾਂ ਦੇ ਮੂੰਹੋਂ ਵੀ ਇਹ ਆਵਾਜ਼ਾਂ ਨਿਕਲੀਆਂ। ਪਰ ਉਥੇ ਬਚਾਣ ਵਾਲਾ ਕੌਣ ਸੀ। ਅਰਸ਼ਦ ਦਾ ਹੱਥ ਖੂਹ ਦੀ ਕੰਧ ਤੇ ਗੱਡੀ ਹੋਈ ਇਕ ਕਿੱਲੀ ਨੂੰ ਪੈ ਗਿਆ ਸੀ ਤੇ ਓਹ ਉਸ ਨਾਲ ਲਟਕ ਰਿਹਾ ਸੀ। ਬਚਾਓ ਬਚਾਓ ਦੀਆਂ ਆਵਾਜ਼ਾਂ ਦਿੰਦੇ ਦੂਜੇ ਦੋ ਬੰਦੇ ਵੀ ਗੋਤੇ ਖਾ ਰਹੇ ਸਨ। ਉਨ੍ਹਾ ਵਿਚੋਂ ਇਕ ਤਰਨਾ ਜਾਣਦਾ ਸੀ ਪਰ ਤਾਰੀ ਦਾ ਉਥੇ ਕੀ ਲਾਭ ਸੀ। ਜਦ ਫਾਇਰਿੰਗ ਬੰਦ ਹੋ ਗਈ ਤਾਂ ਅਰਸ਼ਦ ਤੇ ਉਸ ਦੇ ਇਕ ਸਾਥੀ ਦੀਆਂ ਆਵਾਜ਼ਾਂ ਕੁਝ ਲੋਕਾਂ ਨੇ ਸੁਣੀਆਂ। ਇਕ ਸਰਦਾਰ ਨੇ ਆਪਣੀ ਪੱਗੜੀ ਖੂਹ ਵਿਚ ਲਟਕਾਈ ਜਿਸ ਨਾਲ ਅਰਸ਼ਦ ਤੇ ਇਕ ਹੋਰ ਬੰਦਾ ਖੂਹ ਵਿਚੋਂ ਨਿਕਲੇ। ਅਰਸ਼ਦ ਦੱਸ ਰਿਹਾ ਹੈ ਕਿ ਕਿਵੇਂ ਉਹ ਲਗਾਤਾਰ ਪੰਦਰਾਂ ਮਿੰਟ ਕਿੱਲੀ ਨੂੰ ਹੱਥ ਪਾ ਕੇ ਖੂਹ ਵਿਚ ਲਟਕਿਆ ਰਿਹਾ ਸੀ। ਉਸ ਨੂੰ ਜ਼ਿੰਦਗੀ ਦੀ ਬਿਲਕੁਲ ਉਮੀਦ ਨਹੀਂ ਸੀ ਰਹੀ ਪਰ ਫਿਰ ਵੀ ਉਹ ਹੌਂਸਲੇ ਨਾਲ ਕਿੱਲੀ ਨਾਲ ਲਟਕਿਆ ਬਚਣ ਦੀ ਕੋਸ਼ਿਸ਼ ਕਰਦਾ ਰਿਹਾ ਸੀ।

ਅਬਦੁਲ ਅਹਿਦ ਸ਼ਾਲਾਂ ਬਣਾਣ ਵਾਲਾ ਇਕ ਦਰਖ਼ਤ ਦੇ ਪਿੱਛੇ ਲੁਕ ਗਿਆ ਸੀ। ਉਸ ਨੂੰ ਵੇਖ ਕੇ ਕੁਝ ਹੋਰ ਬੰਦੇ ਵੀ ਦਰਖ਼ਤ ਦੇ ਪਿੱਛੇ ਲੁਕਣ ਲਈ ਆ ਗਏ। ਇਥੋਂ ਅਬਦੁਲ ਅਹਿਦ ਲੋਕਾਂ ਨੂੰ ਡਿੱਗਦਿਆਂ ਢਹਿੰਦਿਆਂ ਵੇਖਦਾ ਰਿਹਾ। ਕੁਝ ਚਿਰ ਮਗਰੋਂ ਸਿਪਾਹੀਆਂ ਨੂੰ ਦਰਖ਼ਤ ਪਿੱਛੇ ਲੁਕੇ ਲੋਕਾਂ ਦਾ ਪਤਾ ਚਲ ਗਿਆ। ਉਨ੍ਹਾਂ ਰਾਈਫਲਾਂ ਦੇ ਮੂੰਹ ਉਸ ਪਾਸੇ ਵੱਲ ਮੋੜ ਦਿੱਤੇ। ਜਿੰਨੇ ਵੀ ਦਰਖ਼ਤ ਦੇ ਪਿੱਛੇ ਲੁਕੇ ਹੋਏ ਬੰਦੇ ਸਨ ਸਾਰੇ ਮਰ ਗਏ। ਸਿਰਫ ਉਨ੍ਹਾਂ ਵਿਚੋਂ ਅਬਦੁਲ ਅਹਿਦ ਹੀ ਬਚਿਆ।

ਇਕ ਕੈਮੀਕਲ ਫੈਕਟਰੀ ਦਾ ਮਾਲਕ ਬੋਧ ਰਾਜ ਸਮਾਧ ਦੇ ਪਿਛੇ ਲੁਕ ਗਿਆ ਤੇ ਉਥੋਂ ਸਭ ਕੁਝ ਵੇਖਦਾ ਰਿਹਾ। ਉਹ ਕਹਿੰਦਾ ਹੈ, ਇਹੋ ਜਿਹਾ ਖ਼ੂਨੀ ਸਾਕਾ ਨਾ ਉਸਨੇ ਪਹਿਲਾਂ ਕਦੀ ਵੇਖਿਆ ਸੀ, ਨਾ ਸੁਣਿਆ ਸੀ। ਉਹ ਉਦੋਂ ਤਕ ਸਮਾਧ ਪਿਛੇ ਹੀ ਲੁਕਿਆ ਰਿਹਾ ਜਦੋਂ ਤਕ ਡਾਇਰ ਫਾਇਰਿੰਗ ਬੰਦ ਕਰਨ ਦਾ ਹੁਕਮ ਦੇ ਕੇ ਬਾਗ ਵਿਚੋਂ ਬਾਹਰ ਨਹੀਂ ਚਲਾ ਗਿਆ। ਇਕ ਦੁਕਾਨ ਦਾ ਮੁਲਾਜ਼ਮ ਨਾਥੀ ਇਕ ਸੁੱਕੇ ਹੋਏ ਦਰਖ਼ਤ ਦੇ ਤਨੇ ਪਿੱਛੇ ਲੁਕਿਆ ਰਿਹਾ। ਪ੍ਰੀਤਮ ਸਿੰਘ ਨੱਸਦਾ ਹੋਇਆ ਸਟੇਜ ਕੋਲ ਪਹੁੰਚ ਗਿਆ ਤੇ ਉਥੇ ਜਾ ਕੇ ਲੇਟ ਗਿਆ। ਉਸ ਦੇ ਅੱਗੇ ਲਾਸ਼ਾਂ ਤੇ ਜ਼ਖ਼ਮੀਆਂ ਦਾ ਇਕ ਵੱਡਾ ਸਾਰਾ ਢੇਰ ਸੀ। ਉਸੇ ਕਰਕੇ ਗੋਲੀ ਉਹਦੇ ਤੱਕ ਨਾ ਅੱਪੜ ਸਕੀ ਤੇ ਉਹ ਬਚ ਗਿਆ।

ਬੰਸੀ ਲਾਲ ਕਹਿ ਰਿਹਾ ਹੈ : "ਮੈਂ ਇਕ ਬੜੀ ਕਮਾਲ ਦੀ ਗੱਲ ਵੇਖੀ ਹੈ। ਸੁਪ੍ਰਿੰਟੰਡੈਂਟ ਪੋਲੀਸ ਰੀਹਿਲ ਤੇ ਇੰਸਪੈਕਟਰ ਜਵਾਹਰ ਲਾਲ ਫਾਇਰਿੰਗ ਦਾ ਭਿਆਨਕ ਨਜ਼ਾਰਾ ਨਹੀਂ ਸਨ ਬਰਦਾਸ਼ਤ ਕਰ ਸਕੇ ਇਸ ਲਈ ਜਾਣ ਬੁੱਝ ਕੇ ਬਾਗ ਤੋਂ ਬਾਹਰ ਚਲੇ ਗਏ ਸਨ। ਕੋਈ ਵੀ ਨਰਮ ਦਿਲ ਵਾਲਾ ਇਸ ਨਜ਼ਾਰੇ ਨੂੰ ਨਹੀਂ ਸੀ ਵੇਖ ਸਕਦਾ। ਵਿਚਾਰੇ ਗੋਰਖੇ, ਹੁਕਮ ਦੇ ਬੱਧੇ ਹੋਏ ਗੋਲੀਆਂ ਚਲਾ ਰਹੇ ਸਨ ਵਰਨਾ ਕਿਸੇ ਹਿੰਦੁਸਤਾਨੀ ਦਾ ਹਿੰਦੁਸਤਾਨੀਆਂ ਨੂੰ ਮਾਰਨ ਤੇ ਦਿਲ ਕਰ ਸਕਦਾ ਹੈ।"

ਲੋਕ ਜਲ੍ਹਿਆਂਵਾਲਾ ਬਾਗ ਵਲ ਨੱਸੇ ਆ ਰਹੇ ਹਨ। ਜਿਉਂ ਜਿਉਂ ਸ਼ਹਿਰ ਵਿਚ ਖ਼ਬਰ ਫੈਲ ਰਹੀ ਹੈ, ਲੋਕ ਇਸ ਪਾਸੇ ਵਲ ਵਧੇਰੇ ਗਿਣਤੀ ਵਿਚ ਚਲਣੇ ਸ਼ੁਰੂ ਹੋ ਗਏ ਹਨ। ਲਗਭਗ ਹਰ ਘਰ ਦਾ ਇਕ ਅੱਧ ਬੰਦਾ ਜਲ੍ਹਿਆਂਵਾਲਾ ਬਾਗ ਆਇਆ ਹੋਇਆ ਸੀ। ਸਭ ਫਿਕਰ ਵਿਚ ਘਬਰਾਏ ਹੋਏ ਮੇਰੇ ਕੋਲੋਂ ਦੀ ਲੰਘ ਰਹੇ ਹਨ ਤੇ ਮੈਂ ਆਪਣੇ ਰਾਹ ਤੇ ਚਲਿਆ ਜਾ ਰਿਹਾ ਹਾਂ।

* * *

ਡਾਇਰ ਮਿਲਟਰੀ ਹੈਡ-ਕੁਆਰਟਰ ਵਿਚ ਪਹੁੰਚ ਗਿਆ ਹੈ। ਉਸ ਦੇ ਨਾਲ ਰੀਹਿਲ, ਪਲੋਮਰ ਤੇ ਬਰਿਗਜ਼ ਵੀ ਹਨ। ਉਹ ਸਭ ਨੂੰ ਬਾਹਰ ਛੱਡ ਕੇ ਇਕੱਲਾ ਆਪਣੇ ਕੈਂਪ ਵਿਚ ਚਲਾ ਜਾਂਦਾ ਹੈ। ਕੁਰਸੀ ਤੇ ਬੈਠ ਕੇ ਉਹ ਸਿਰ ਮੇਜ਼ ਤੇ ਧਰ ਲੈਂਦਾ ਹੈ। ਆਪਣੇ ਆਪ ਨਾਲ ਗੱਲਾਂ ਕਰਨ ਲੱਗ ਪੈਂਦਾ ਹੈ। ਕੌਣ ਕਹਿੰਦਾ ਹੈ ਕਿ ਮੈਂ ਕੋਈ ਗ਼ਲਤ ਕਦਮ ਚੁੱਕਿਆ ਹੈ ? ਮੈਂ ਠੀਕ ਕੀਤਾ ਹੈ। ਇਨ੍ਹਾਂ ਜ਼ਹਿਰੀਲੇ ਸੱਪਾਂ ਨੂੰ ਕੁਚਲ ਦੇਣਾ ਹੀ ਠੀਕ ਸੀ। ਇਨ੍ਹਾਂ ਨੂੰ ਜੀਉਂਦੇ ਰੱਖਣ ਦਾ ਕੀ

ਫਾਇਦਾ ? ਮੌਕਾ ਮਿਲਣ ਤੇ ਇਹ ਜ਼ਰੂਰ ਡੰਗ ਮਾਰਨਗੇ। ਡੰਗ ਮਾਰਨਾ ਇਨ੍ਹਾਂ ਦੀ ਆਦਤ ਹੈ। ਇਹ ਸੱਪ। ਹਾ ਹਾ ਹਾ। ਇਹ ਸੱਪ। ਮੈਂ ਇਨ੍ਹਾਂ ਨੂੰ ਖ਼ਤਮ ਕਰ ਦਿਆਂਗਾ। ਇਹ ਮੇਰੀ ਤਾਕਤ ਤੋਂ ਵਾਕਫ ਨਹੀਂ। ਜਾਣਦੇ ਨਹੀਂ, ਮੈਂ ਕੌਣ ਹਾਂ। ਕਿਵੇਂ ਨੱਸ ਰਹੇ ਸਨ। ਕਿਵੇਂ ਜਾਨਾਂ ਬਚਾਣ ਦੀ ਕੋਸ਼ਿਸ਼ ਕਰ ਰਹੇ ਸਨ। ਮੇਰੇ ਫੌਜੀ ਗੋਲੀਆਂ ਚਲਾ ਰਹੇ ਸਨ ਤੇ ਇਹ ਲਾਸ਼ਾਂ ਦੇ ਢੇਰਾਂ ਵਿਚ ਰਲਦੇ ਜਾ ਰਹੇ ਸਨ। ਬੜਾ ਖ਼ੂਬਸੂਰਤ ਨਜ਼ਾਰਾ ਸੀ। ਕਿੰਨਾ ਚੰਗਾ ਹੁੰਦਾ, ਜੇ ਮੈਂ ਉਸ ਨਜ਼ਾਰੇ ਦੀਆਂ ਕੁਝ ਤਸਵੀਰਾਂ ਲੈ ਲੈਂਦਾ। ਵੇਖ ਵੇਖ ਕੇ ਦਿਲ ਤਾਂ ਖ਼ੁਸ਼ ਹੁੰਦਾ। ਹੁਣ ਕੋਈ ਹਿੰਦੁਸਤਾਨੀ ਬਗਾਵਤ ਕਰਨ ਦੀ ਜੁਰੱਅਤ ਨਹੀਂ ਕਰੇਗਾ। ਹਿੰਦੁਸਤਾਨੀ ਫੌਜੀਆਂ ਨੇ ਹਿੰਦੁਸਤਾਨੀਆਂ ਨੂੰ ਮਾਰਿਆ ਹੈ। ਕਿਸੇ ਅੰਗਰੇਜ਼ ਨੇ ਨਹੀਂ ਮਾਰਿਆ। ਭਰਾਵਾਂ ਨੇ ਭਰਾਵਾਂ ਨੂੰ ਮਾਰਿਆ ਹੈ। ਕੋਈ ਜੁਰਮ ਨਹੀਂ। ਇਸ ਵਿਚ ਕੋਈ ਭੈੜੀ ਗੱਲ ਨਹੀਂ।

ਵਿਸਕੀ ਦਾ ਪੈਗ। ਬਈ ਲੁਤਫ਼ ਆ ਗਿਆ। ਇਨ੍ਹਾਂ ਬਾਗੀਆਂ ਨੂੰ ਤਾਂ ਖ਼ਿਆਲ ਹੀ ਨਹੀਂ ਸੀ ਕਿ ਮੈਂ ਇੰਜ ਗੋਲੀਆਂ ਚਲਾਣ ਦਾ ਹੁਕਮ ਦਿਆਂਗਾ। ਕਿਸੇ ਨੇ ਇਹ ਸੋਚਿਆ ਹੀ ਨਹੀਂ ਸੀ। ਪਰ ਮੈਂ ... ਮੈਂ ਸਭ ਕੁਝ ਸੋਚ ਲਿਆ ਹੈ। ਮੇਰੇ ਕੋਲ ਸਿਰਫ ਇਹੋ ਚਾਰਾ ਸੀ। ਹੋਰ ਮੈਂ ਕੀ ਕਰਦਾ ? ਮੇਰਾ ਹੁਕਮ ਇਨ੍ਹਾਂ ਲੋਕਾਂ ਨੇ ਨਹੀਂ ਮੰਨਿਆ। ਮੈਂ ਆਖਿਆ ਸੀ, ਕੋਈ ਮੀਟਿੰਗ ਕਰਨ ਦੀ ਆਗਿਆ ਨਹੀਂ। ਇਨ੍ਹਾਂ ਨਹੀਂ ਮੰਨਿਆ। ਇਨ੍ਹਾਂ ਨੂੰ ਸਜ਼ਾ ਮਿਲ ਗਈ। ਇੰਜ ਹੀ ਹੁੰਦਾ ਹੈ। ਹੁਕਮ ਨਾ ਮੰਨਣ ਵਾਲਿਆਂ ਨਾਲ ਇੰਜ ਹੀ ਸਲੂਕ ਕੀਤਾ ਜਾਂਦਾ ਹੈ। ਮੈਂ ਠੀਕ ਕੀਤਾ ਹੈ। ਮੈਂ ਬਾਦਸ਼ਾਹ ਹਾਂ। ਮੈਂ ਕੁਝ ਵੀ ਕਰ ਸਕਦਾ ਹਾਂ। ਮੈਂ ਇਸ ਦੱਲੇ ਸ਼ਹਿਰ ਦਾ ਬਾਦਸ਼ਾਹ ਹਾਂ। ਸ਼ਹਿਰ ਦੀ ਕਿਸਮਤ ਮੇਰੇ ਹੱਥ ਹੈ। ਉਹ ਕੀੜਾ। ... ਉਹ ਕਾਨ੍ਹਪੁਰ ਵਾਲਾ ਬਿਉਪਾਰੀ। ਉਹ ਕਿਥੇ ਹੈ ? ਉਹ ਵੀ ਇਥੇ ਹੀ ਕਿਧਰੇ ਹੋਵੇਗਾ। ਇਨ੍ਹਾਂ ਵਿਚ ਹੀ ਮਰ ਗਿਆ ਹੋਵੇਗਾ। ਜੇ ਨਹੀਂ ਵੀ ਮਰਿਆ ਤਾਂ ਉਸ ਨੂੰ ਮਾਰ ਦਿਆਂਗਾ। ਮੇਰੇ ਕੋਲੋਂ ਕੌਣ ਬਚ ਸਕਦਾ ਹੈ। ਕਿਹਾ ਵੀ ਸੀ ਕਿ ... ਨਹੀਂ, ਮੈਂ ਉਸ ਨਾਲ ਕੋਈ ਗੱਲ ਨਹੀਂ ਸੀ ਕੀਤੀ। ਉਸ ਦੀ ਹੈਸੀਅਤ ਵੀ ਕੀ ਸੀ। ਮੈਂ ਹਰ ਇਕ ਨਾਲ ਥੋੜ੍ਹੇ ਹੀ ਗੱਲ ਕਰਦਾ ਹਾਂ। ਉਹ ਮਾਮੂਲੀ ਜਿਹਾ ਬੰਦਾ ਇਕ ਹਿੰਦੁਸਤਾਨੀ ਬਿਉਪਾਰੀ ਦਾ ਲੜਕਾ। ਉਹ ਕੀ ਸੀ ? ਉਹ ਕੁਝ ਵੀ ਨਹੀਂ ਸੀ, ਬਸ ਇਕ ਸੱਪ ਸੀ, ਸੱਪ। ਪਰ ਉਸ ਸੱਪ ਨੇ ਮੈਨੂੰ ਡੰਗ ਮਾਰਿਆ ਸੀ। ਮੈਨੂੰ ਜ਼ਹਿਰ ਚੜ੍ਹ ਗਿਆ ਸੀ। ਮੈਂ ਮਰਦਾ ਮਰਦਾ ਬਚ ਗਿਆ ਸਾਂ। ਉਸਨੇ ਮੈਨੂੰ ... ਆਪਣੇ ਵਲੋਂ ਜ਼ਿੰਦਗੀ ਤੋਂ ਮਹਿਰੂਮ ਕਰ ਦਿੱਤਾ ਸੀ। ਪਰ ਮੈਂ ਬਚ ਗਿਆ। ਮੈਂ ਏਨੀ ਛੇਤੀ ਮਰਨ ਵਾਲਾ ਨਹੀਂ ਸਾਂ। ਉਹ ਸੱਪ ਮਰ ਹੀ ਗਿਆ ਹੋਵੇ ਤਾਂ ਠੀਕ ਹੈ। ਜੀਉਂਦਾ ਸੱਪ ਖਤਰਨਾਕ ਹੋ ਸਕਦਾ ਹੈ। ਉਹ ਕਾਨ੍ਹਪੁਰ ਵਿਚ ਸੀ। ਉਹ ਅੰਮ੍ਰਿਤਸਰ ਵਿਚ ਵੀ ਹੋ ਸਕਦਾ ਹੈ। ਉਹ ... ਮੈਨੂੰ ਉਸ ਨਾਲ ਕੀ ?

ਹੈਂ ! ਹਾਲਾਂ ਪੌਣੇ ਛੇ ਹੀ ਵਜੇ ਹਨ ਸਵਾ ਪੰਜ ਵਜੇ ਮੈਂ ਗੋਲੀ ਚਲਾਣ ਦਾ ਹੁਕਮ ਦਿੱਤਾ ਸੀ ਤੇ ਪੰਜ ਵਜ ਕੇ ਪੰਝੀ ਮਿੰਟ ਤੇ ਫਾਇਰਿੰਗ ਬੰਦ ਕਰਨ ਦਾ। ਹੁਣੇ ਮੈਂ ਜਲ੍ਹਿਆਂਵਾਲਾ ਬਾਗ ਵਿਚ ਸਾਂ ਤੇ ਹੁਣੇ ਇਥੇ ਪਹੁੰਚ ਗਿਆ ਹਾਂ। ਮੈਨੂੰ ਤਾਂ ਯਾਦ ਹੀ ਨਹੀਂ ਕਿ ਮੈਂ ਜਲ੍ਹਿਆਂਵਾਲਾ ਬਾਗ ਵੀ ਗਿਆ ਸਾਂ। ਮੈਨੂੰ ਇਉਂ ਲਗਦਾ

ਹੈ ਜਿਵੇਂ ਮੈਂ ਕਾਫੀ ਦੇਰ ਤੋਂ ਇਥੇ ਹੀ ਬੈਠਾ ਵਿਸਕੀ ਪੀ ਰਿਹਾ ਹਾਂ। ਸਿਰਫ ਪੌਣੇ ਛੇ ਵਜੇ ਹਨ। ਲੋਕ ਹਾਲਾਂ ਉਥੇ ਹੀ ਨੱਸ ਭੱਜ ਰਹੇ ਹੋਣਗੇ ਤੇ ਮੈਂ ਇਥੇ ਪਹੁੰਚ ਗਿਆ ਹਾਂ। ਹੁਣ ਮੇਰਾ ਉਥੇ ਦੀ ਕਿਸੇ ਘਟਨਾ ਨਾਲ ਕੋਈ ਵਾਸਤਾ ਨਹੀਂ। ਮੈਨੂੰ ਯ਼ਾਦ ਹੀ ਨਹੀਂ ਕਿ ਮੈਂ ਉਥੇ ਗਿਆ ਸਾਂ। ਉਂਜ ਮੈਂ ਉਥੇ ਗਿਆ ਵੀ ਸਾਂ ? ਹੋ ਸਕਦਾ ਹੈ, ਨਾ ਹੀ ਗਿਆ ਹੋਵਾਂ। ਚਲੋ, ਜਿਵੇਂ ਲੋਕ ਕਹਿਣਗੇ, ਮੰਨ ਲਵਾਂਗਾ। ਲੋਕਾਂ ਨੇ ਜ਼ਰੂਰ ਮੈਨੂੰ ਉਥੇ ਵੇਖਿਆ ਹੋਵੇਗਾ। ਬਾਦਸ਼ਾਹ ਨੂੰ ਕੌਣ ਨਹੀਂ ਵੇਖਦਾ ? ਸਾਰੇ ਵੇਖਦੇ ਹਨ। ਮੈਂ ਬਾਦਸ਼ਾਹ ਹਾਂ। ਅੰਮ੍ਰਿਤਸਰ ਸ਼ਹਿਰ ਵਿਚ ਇਸ ਵੇਲੇ ਮੇਰਾ ਰਾਜ ਹੈ। ਮੇਰੇ ਰਾਜ ਵਿਚ ਹੀ ਇਹੋ ਜਿਹੀਆਂ ਰੌਣਕਾਂ ਹੋ ਸਕਦੀਆਂ ਹਨ। ਰੌਣਕਾਂ ਹੀ ਰੌਣਕਾਂ ਹਨ। ਜਲਸੇ ਹੋ ਰਹੇ ਹਨ। ਗੋਲੀਆਂ ਚਲ ਰਹੀਆਂ ਹਨ। ਲੋਕ ਭੱਜ ਨੱਸ ਰਹੇ ਹਨ। ਲੋਕ ਜ਼ਖ਼ਮੀ ਹੋ ਰਹੇ ਹਨ। ਬਸ ਰੌਣਕਾਂ ਹੀ ਰੌਣਕਾਂ ਹਨ। ਇਸ ਤੋਂ ਵੱਧ ਰੌਣਕ ਕੀ ਹੋ ਸਕਦੀ ਹੈ ? ਮੈਨੂੰ ਕੋਈ ਨਹੀਂ ਪੁੱਛ ਸਕਦਾ ਕਿ ਮੈਂ ਕਿਉਂ ਗੋਲੀ ਚਲਾਈ ਹੈ। ਮੈਨੂੰ ਕੋਈ ਕੁਝ ਨਹੀਂ ਕਹਿ ਸਕਦਾ ਹੈ। ਮੈਂ ਬਾਦਸ਼ਾਹ ਹਾਂ।

ਮੈਂ ਛੇਤੀ ਨਾਲ ਕਾਰ ਵਿਚ ਚੜ੍ਹ ਕੇ ਇਥੇ ਪਹੁੰਚ ਗਿਆ ਹਾਂ। ਜੇ ਕੁਝ ਦੇਰ ਹੋਰ ਰੁਕ ਜਾਂਦਾ ਤਾਂ ਸ਼ਾਇਦ ਲੋਕ ਮੇਰੇ ਉਤੇ ਹੀ ਹਮਲਾ ਕਰ ਦਿੰਦੇ। ਮੇਰੇ ਉਨ੍ਹਾਂ ਨੇ ਟੁਕੜੇ ਟੁਕੜੇ ਕਰ ਦੇਣੇ ਸਨ। ਕਿਸੇ ਨੇ ਮੇਰੀ ਮਦਦ ਨਹੀਂ ਸੀ ਕਰਨੀ। ਮੇਰੇ ਨਾਲ ਵੀ ਉਹੋ ਹੋਣੀ ਸੀ ਜੋ ਥਾਮਸਨ ਜਾਂ ਰਾਬਿਨਸਨ ਨਾਲ ਹੋਈ ਹੈ। ਮੈਂ ਠੀਕ ਕੀਤਾ ਹੈ ਜੋ ਛੇਤੀ ਨਾਲ ਕਾਰ ਵਿਚ ਬੈਠ ਕੇ ਇਥੇ ਪਹੁੰਚ ਗਿਆ ਹਾਂ। ਰਸਤੇ ਵਿਚ ਕਿਵੇਂ ਲੋਕ ਘੂਰ ਘੂਰ ਕੇ ਮੇਰੇ ਵੱਲ ਵੇਖ ਰਹੇ ਸਨ। ਮੈਂ ਡਰਾਈਵਰ ਨੂੰ ਕਹਿ ਰਿਹਾ ਸਾਂ, ਕਾਰ ਤੇਜ਼ ਚਲਾ, ਹੋਰ ਤੇਜ਼ ਚਲਾ। ਮੈਨੂੰ ਇਉਂ ਲੱਗ ਰਿਹਾ ਸੀ ਜਿਵੇਂ ਸਾਰੇ ਸ਼ਹਿਰ ਦੇ ਲੋਕ ਮੇਰੇ ਪਿਛੇ ਨੱਸ ਪਏ ਹਨ। ਸਭ ਮੇਰੀ ਕਾਰ ਦਾ ਪਿੱਛਾ ਕਰ ਰਹੇ ਹਨ। ਜੇ ਕਾਰ ਕਿਤੇ ਰੁਕ ਜਾਂਦੀ ਤਾਂ ਮੇਰੀ ਖ਼ੈਰ ਨਹੀਂ ਸੀ। ਤੇ ਮੈਂ ਇੰਜ ਘਬਰਾਹਟ ਵਿਚ ਇਥੇ ਪੁੱਜ ਹੀ ਗਿਆ। ਪੁੱਜ ਤਾਂ ਗਿਆ ਹਾਂ, ਪਰ ਲੋਕ ਇਥੇ ਵੀ ਆ ਸਕਦੇ ਹਨ। ਆ ਸਕਦੇ ਹਨ ਤਾਂ ਆ ਜਾਣ। ਮੈਂ ਵਿਸਕੀ ਦੇ ਦੋ ਤਿੰਨ ਹੋਰ ਪੈਗ ਪੀ ਲਵਾਂਗਾ ਤੇ ਫਿਰ ਉਹ ਮੇਰਾ ਜੋ ਜੀ ਚਾਹੇ ਵਿਗਾੜ ਲੈਣ। ਮੈਂ ਤਾਂ ਜੋ ਕਰਨਾ ਚਾਹਿਆ ਸੀ, ਕਰ ਚੁੱਕਾ ਹਾਂ। ਹੁਣ ਉਹ ਵੀ ਕਰ ਲੈਣ। ਮੈਂ ਸਭ ਦਾ ਮੁਕਾਬਲਾ ਕਰਨ ਲਈ ਤਿਆਰ ਹਾਂ। ਲੋਕ ਮੈਨੂੰ ਕਹਿਣਗੇ, ਮੈਂ ਕਈ ਨਿਦੋਸ਼ਿਆਂ ਨੂੰ ਐਵੇਂ ਮਾਰ ਦਿੱਤਾ ਹੈ। ਕੀ ਹੋਇਆ, ਜੇ ਉਹ ਮਰ ਗਏ। ਮੈਂ ਇਸ ਲਈ ਸਭ ਨੂੰ ਮਾਰਿਆ ਹੈ ਤਾਂ ਜੋ ਹੋਰ ਹਿੰਦੁਸਤਾਨੀਆਂ ਨੂੰ ਵੀ ਕੰਨ ਹੋ ਜਾਣ। ਉਨ੍ਹਾਂ ਨੂੰ ਪਤਾ ਲੱਗੇ, ਇਹੋ ਜਿਹੀ ਸਜ਼ਾ ਵੀ ਦਿੱਤੀ ਜਾ ਸਕਦੀ ਹੈ। ਬਸ, ਇਹੋ ਮੇਰਾ ਮੰਤਵ ਸੀ। ਮੈਂ ਆਪਣੇ ਮੰਤਵ ਵਿਚ ਕਾਮਯਾਬ ਹਾਂ। ਮੈਨੂੰ ਕੋਈ ਅਫ਼ਸੋਸ ਨਹੀਂ।

ਇਹ ਕੀ ਸ਼ੁਰੂ ਹੋ ਗਿਐ ? ਬੈਂਡ ਵਜ ਰਿਹੈ ? ਮੈਂ ਤਾਂ ਬੈਂਡ ਵਜਾਣ ਦਾ ਹੁਕਮ ਨਹੀਂ ਸੀ ਦਿੱਤਾ। ਮੈਂ ਤਾਂ ਕਿਸੇ ਨੂੰ ਨਹੀਂ ਆਖਿਆ ਸੀ ਕਿ ਬੈਂਡ ਵਜਾਓ। ਬੈਂਡ ਤੇ ਇਹ ਕਿਹੜੀ ਧੁਨ ਵਜ ਰਹੀ ਹੈ। ਜਿੱਤ ਦੀ ਧੁਨ। ਖ਼ੁਸ਼ੀ ਦੀ ਧੁਨ। ਹਾਂ, ਮੈਂ ਜਿੱਤਿਆ ਹਾਂ, ਬਹੁਤ ਵੱਡੀ ਲੜਾਈ ਜਿੱਤਿਆ ਹਾਂ। ਇਹ ਧੁਨ ਹੋਰ ਉੱਚੀ ਵਜਾਓ। ਬੜੀ ਜੋਸ਼ੀਲੀ ਧੁਨ ਹੈ। ਇਹੋ ਜਿਹੀ ਧੁਨ ਅਸੀਂ ਅੱਗੇ ਵੀ ਕਈ ਵਾਰ ਵਜਾਈ

ਹੈ। ਸਰਹੱਦ ਤੇ। ਅਫ਼ਗਾਨਿਸਤਾਨ ਵਿਚ। ਇਹ ਮੇਰੀ ਬੜੀ ਹੀ ਪਿਆਰੀ ਧੁੰਨ ਹੈ। ਇਹ ਜਿੱਤ ਦੀ ਧੁੰਨ ਹੈ। ਫਤਹਿ ਕੀਤਾ ਹੈ ਅਸੀਂ। ਕੀ ਫਤਹਿ ਕੀਤਾ ਹੈ ? ਕਿਸ ਨੂੰ ਫਤਹਿ ਕੀਤਾ ਹੈ ? ਬਾਗੀਆਂ ਨੂੰ ਦਬਾਇਆ ਹੈ। ਬਾਗੀਆਂ ਦੇ ਆਹੂ ਲਾਹੇ ਹਨ। ਹੁਣ ਕਦੀ ਬਗਾਵਤ ਨਹੀਂ ਹੋਵੇਗੀ। ਸਭ ਬਾਗੀ ਮਰ ਗਏ ਹਨ। ਖ਼ੁਸ਼ੀ ਦੀ ਧੁੰਨ ਵਜ ਰਹੀ ਹੈ। ਇਸ ਧੁੰਨ ਨੂੰ ਹੋਰ ਤੇਜ਼ ਕਰ ਦਿਉ। ਡਾਂ ਡਾਂ ਡਾਂ ਡਾਂ ਡਾਂ ... ਹਾਂ, ਇਹ ਠੀਕ ਹੈ। ਮੈਂ ਬੈਂਡ ਵਜਾਣਾ ਜਾਣਦਾ ਹਾਂ। ਹਰ ਤਰ੍ਹਾਂ ਦੀ ਮਾਰਚਿੰਗ ਧੁੰਨ ਖ਼ੁਦ ਵਜਾ ਸਕਦਾ ਹਾਂ। ਡਰੱਮ ਵਾਲੇ, ਠੀਕ ਤਰ੍ਹਾਂ ਵਜਾ। ਹਾਂ, ਰਿਦਮ ਤੇਜ਼ ਕਰ ਦਿਉ। ਮੈਂ ਚਾਹੁੰਦਾ ਹਾਂ ਕਿ ਐਸਾ ਰਿਦਮ ਹੋਵੇ ਜਿਸ ਨਾਲ ਨਾਚ ਵੀ ਹੋ ਸਕੇ। ਨਾਚ, ਹਾਂ ਨਾਚ। ਹੈਰਾਨ ਕਿਉਂ ਹੋ ਰਹੇ ਹੋ ? ਤੁਹਾਡੀ ਹੈਰਾਨੀ ਜਾਇਜ਼ ਹੈ। ਤੁਸੀਂ ਇਹੋ ਕਹਿਣਾ ਚਾਹੁੰਦਾ ਹੋ ਨਾ ? ਇਹੋ ਕਿ ਮਾਰਚਿੰਗ ਧੁੰਨ ਨਾਲ ਨਾਚ ਕਿਵੇਂ ਹੋ ਸਕਦਾ ਹੈ। ਹੋ ਸਕਦਾ ਹੈ। ਜ਼ਰੂਰ ਹੋ ਸਕਦਾ ਹੈ। ਜੇ ਮਾਰਚਿੰਗ ਧੁੰਨ ਨਾਲ ਮਾਰਚ ਹੋ ਸਕਦੀ ਹੈ, ਜੇ ਇਸ ਰਿਦਮ ਨਾਲ ਇਕੋ ਵੇਲੇ ਕਦਮ ਉਠਾਏ ਜਾ ਸਕਦੇ ਹਨ ਤਾਂ ਮੈਨੂੰ ਪੂਰਾ ਵਿਸ਼ਵਾਸ ਹੈ ਕਿ ਇਸ ਧੁੰਨ ਨਾਲ ਨੱਚਿਆ ਵੀ ਜਾ ਸਕਦਾ ਹੈ।

ਤੁਸੀਂ ਮੈਨੂੰ ਜਾਣਦੇ ਨਹੀਂ। ਮੈਂ ਇਕ ਮਿੰਟ ਵਿਚ ਹਜ਼ਾਰਾਂ ਬੰਦਿਆਂ ਨੂੰ ਸ਼ੂਟ ਕਰ ਸਕਦਾ ਹਾਂ, ਤੁਸੀਂ ਤਾਂ ਕੁਝ ਵੀ ਨਹੀਂ। ਤੁਸੀਂ ਤਾਂ ਸਿਰਫ ਪੰਝੀ ਤੀਹ ਹੋ। ਬੰਦ ਕਰੋ ਇਹ ਧੁੰਨ। ਕਿਉਂ ਨਹੀਂ ਬੰਦ ਕਰਦੇ ? ਤੁਸੀਂ ਮੇਰਾ ਹੁਕਮ ਵੀ ਨਹੀਂ ਮੰਨ ਰਹੇ ? ਬੰਦ ਕਰੋ, ਮੈਂ ਕਹਿੰਦਾ ਹਾਂ, ਬੰਦ ਕਰੋ। ਇਹ ਧੁੰਨ ਬੰਦ ਕਰੋ। ... ਵੇਖਿਆ, ਮੇਰੀ ਗਰਜ ਸੁਣ ਕੇ ਹੁਣ ਨੱਸ ਗਏ ਹਨ। ਆਪਣੇ ਆਪਣੇ ਸਾਜ਼ ਵੀ ਘਬਰਾਹਟ ਵਿਚ ਨਹੀਂ ਸੰਭਾਲ ਸਕੇ। ਗਧੇ ਕਿਧਰੇ ਦੇ। ਉੱਲੂ ਦੇ ਪੱਠੇ। ਮੈਨੂੰ ਜਾਣਦੇ ਨਹੀਂ। ਮੇਰਾ ਸਿਗਰਟ। ਕਿਥੇ ਗਿਆ ? ਓ .... ਮੈਂ ਸ਼ਾਇਦ ਮੇਜ਼ ਤੇ ਰੱਖਿਆ ਸੀ। ਮੇਜ਼ ਤੇ ... ਹਾਂ ਹਾਂ ਅਜੇ ਤਕ ਸੁਲਗ ਰਿਹਾ ਹੈ। ਮੇਰਾ ਸਿਗਰਟ ਬੜੀ ਚੰਗੀ ਕਿਸਮ ਦਾ ਹੈ। ਇਹ ਏਨੀ ਛੇਤੀ ਨਹੀਂ ਖ਼ਤਮ ਹੁੰਦਾ। ਕੌਣ ਹੈ ? ਹੈਂ। ਇਹ ਜਲੂਸ। ਕਿਸ ਦਾ ਜਲੂਸ ਹੈ ? ਮੁਰਦਿਆਂ ਦਾ ਜਲੂਸ। ਕਿਹੜੇ ਮੁਰਦੇ ? ਜਲੂਸ ਦਾ ਇਥੇ ਕੀ ਕੰਮ ? ਮੁਰਦੇ ਮੇਰੇ ਕੈਂਪ ਵਿਚ ਤਾ ਨਹੀਂ ਸਾੜੇ ਜਾਂਦੇ। ਇਨ੍ਹਾਂ ਨੂੰ ਕਿਸੇ ਸ਼ਮਸ਼ਾਨਘਾਟ ਤੇ ਲੈ ਜਾਉ। ਕਿਸੇ ਕਬਰਸਤਾਨ ਵਿਚ ਲੈ ਜਾਉ। ਮੇਰਾ ਕੈਂਪ। ਇਹ ਮੇਰਾ ਕੈਂਪ ਹੈ। ਇਹ ਮਿਲਟਰੀ ਦਾ ਹੈਡ-ਕੁਆਰਟਰ ਹੈ। ਤੁਹਾਨੂੰ ਕਿਸ ਨੇ ਆਖਿਆ ਹੈ ਕਿ ਇਹ ਸ਼ਮਸ਼ਾਨਘਾਟ ਹੈ।

ਐਨੀ, ਤੂੰ ਕਿਥੇ ਹੈ ? ਤੂੰ ਹੀ ਅੱਜ ਇਥੇ ਆ ਜਾਂਦੀ। ਪਰ ਤੂੰ ਕੀ ਕਰਨਾ ਸੀ। ਤੂੰ ਉਥੇ ਹੀ ਠੀਕ ਹੈ। ਮੈਂ ਇਸ ਸ਼ਹਿਰ ਦਾ ਰਾਜਾ ਬਣ ਗਿਆ ਹਾਂ ਤੇ ਤੂੰ ਇਸ ਸ਼ਹਿਰ ਵਿਚ ਹੀ ਨਹੀਂ। ਸ਼ਹਿਰ ਮੇਰਾ ਹੈ। ਤੂੰ ਅੱਜ ਇਥੇ ਹੁੰਦੀ ਤਾਂ ਮੇਰੀ ਰਾਣੀ ਹੁੰਦੀ। ਸਭ ਤੋਂ ਵੱਧ ਤੈਨੂੰ ਖ਼ੁਸ਼ੀ ਹੋਣੀ ਸੀ। ਏਥੇ ਇਹ ਲੋਕ ਕੋਈ ਖ਼ੁਸ਼ੀ ਹੀ ਨਹੀਂ ਮਨਾ ਰਹੇ। ਕੌਣ ? ਤੂੰ ਤੂੰ ਐਨੀ, ਤੂੰ ਆ ਗਈ। ਤੈਨੂੰ ਕਿਸ ਨੇ ਦੱਸਿਐ ਕਿ ਮੈਂ ... ਅੰਦਾਜ਼ੇ ਨਾਲ ਹੀ ਆ ਗਈ ਏਂ ? ਤੂੰ ਤਾਂ ਜਾਣਦੀ ਹੀ ਏਂ ਕਿ ਮੈਂ ਕਿਸੇ ਮੈਦਾਨ ਵਿਚੋਂ ਹਾਰ ਕੇ ਨਹੀਂ ਪਰਤਿਆ। ਤੂੰ ਮੇਰੀ ਜਿੱਤ ਯਕੀਨੀ ਹੀ ਸਮਝੀ ਹੋਣੀ ਏਂ। ਚੰਗਾ ਹੋਇਆ, ਤੂੰ ਆ ਗਈ ਏਂ। ਪਰ ਤੂੰ ਉਦਾਸ ਕਿਉਂ

ਏਂ ? ਤੇਰੇ ਚਿਹਰੇ ਤੇ ਖ਼ੁਸ਼ੀ ਕਿਉਂ ਨਹੀਂ ?

ਇਹ ਆਵਾਜ਼ਾਂ ? ਇਹ ਸ਼ੋਰ ? ਇਹ ਕੀ ਹੋ ਰਿਹਾ ਹੈ ? ਇਹ 'ਡਾਇਰ ਮੁਰਦਾਬਾਦ' ਦੇ ਨਾਅਰੇ ਕੌਣ ਲਾ ਰਹੇ ਹਨ ? ਡਾਇਰ ਮੁਰਦਾਬਾਦ। ਕਿਉਂ ? ਕੌਣ ਨਾਅਰੇ ਲਾ ਰਿਹਾ ਹੈ ? ਹਿੰਦੁਸਤਾਨੀ ਹੀ ਹੋਣਗੇ। ਹੋਰ ਕੌਣ ਹੋ ਸਕਦੇ ਹਨ। ਇਹ ਕੀ ਕਹਿ ਰਹੇ ਹਨ ? 'ਅਸੀਂ ਡਾਇਰ ਨੂੰ ਮਾਰ ਦਿਆਂਗੇ, ਡਾਇਰ ਨੂੰ ਕੱਚਾ ਖਾ ਜਾਵਾਂਗੇ।' ਕੌਣ ਮਾਰੇਗਾ ਡਾਇਰ ਨੂੰ ? ਕੌਣ ਕੱਚਾ ਖਾਏਗਾ ਡਾਇਰ ਨੂੰ ? ਡਾਇਰ ਮਾਰ ਖਾਣੀ ਨਹੀਂ ਜਾਣਦਾ। ਸਿਰਫ਼ ਮਾਰਨਾ ਹੀ ਜਾਣਦਾ ਹੈ। ਡਾਇਰ ਦਾ ਮੁਕਾਬਲਾ। ਹਾ ਹਾ। ਇਹ ਨਾਅਰੇ। ਇਹ ਆਵਾਜ਼ਾਂ। ਕੌਣ ਹੈ ? ਕੌਣ ਸ਼ੋਰ ਮਚਾ ਰਿਹਾ ਹੈ ? ਮੈਨੂੰ ਸ਼ੋਰ ਸੁਣਨ ਦੀ ਆਦਤ ਨਹੀਂ। ਕੋਈ ਹੈ ? ਜਾਓ, ਇਨ੍ਹਾਂ ਨੂੰ ਚੁੱਪ ਕਰਵਾਉ। ਜੇ ਇਹ ਚੁੱਪ ਨਹੀਂ ਕਰਦੇ ਤਾਂ ਇਨ੍ਹਾਂ ਨੂੰ ਗੋਲੀ ਨਾਲ ਉਡਾ ਦਿਓ।

ਇਹ ਕਾਲੇ ਝੰਡੇ। ਇਹ ਸ਼ੇਮ ! ਸ਼ੇਮ ! ਇਹ ਮੈਂ ਕੀ ਵੇਖ ਰਿਹਾ ਹਾਂ ? ਇਹ ਝੰਡਿਆਂ ਵਾਲੇ, ਇਹ ਸ਼ੇਮ ਸ਼ੇਮ ਕਹਿਣ ਵਾਲੇ। ਇਹ ਕੌਣ ਹਨ ? ਸਾਰੇ ਹਿੰਦੁਸਤਾਨੀ ਵੀ ਨਹੀਂ ਜਾਪਦੇ। ਇਨ੍ਹਾਂ ਵਿਚ ਅੰਗਰੇਜ਼ ਵੀ ਹਨ। ਇਨ੍ਹਾਂ ਵਿਚ ਹੋਰ ਮੁਲਕਾਂ ਦੇ ਲੋਕ ਵੀ ਹਨ। ਇਹ ਸਾਰੇ ਕਿਉਂ ਸ਼ੇਮ ਸ਼ੇਮ ਕਹਿ ਰਹੇ ਹਨ ? ਇਨ੍ਹਾਂ ਨੂੰ ਮੈਂ ਕੀ ਨੁਕਸਾਨ ਪੁਚਾਇਆ ਹੈ ? ਇਸ ਦਾ ਮਤਲਬ ਹੈ, ਹਿੰਦੁਤਸਾਨੀਆਂ ਵਾਂਗ ਅੰਗਰੇਜ਼ ਵੀ ਮੂਰਖ ਹਨ। ਹੋਰ ਮੁਲਕਾਂ ਦੇ ਲੋਕ ਵੀ ਮੂਰਖ ਹਨ। ਇਨ੍ਹਾਂ ਨੂੰ ਡਾਇਰ ਦੀ ਦੂਰ-ਅੰਦੇਸ਼ੀ ਤੇ ਸ਼ੱਕ ਹੈ। ਇਨ੍ਹਾਂ ਦੀ ਜਨਰਲ ਡਾਇਰ ਨਾਲ ਪੂਰੀ ਜਾਣ ਪਛਾਣ ਨਹੀਂ। ਇਹ ਡਾਇਰ ਨੂੰ ਜਾਣਦੇ ਹੀ ਨਹੀਂ। ਮੈਂ ... ਮੈਂ ਇਨ੍ਹਾਂ ਮੂਰਖਾਂ ਨੂੰ ਕਦੀ ਮਾਫ਼ ਨਹੀਂ ਕਰ ਸਕਦਾ। ਬੇਵਕੂਫ ਗਧੇ ਮੂਰਖ। ਕਾਲੇ ਝੰਡੇ। ਸ਼ੇਮ ਸ਼ੇਮ। ਨੱਸ ਜਾਉ ਇਥੋਂ। ਇਹੋ ਜਿਹੇ ਜਲੂਸ ਮੈਂ ਬੜੇ ਵੇਖੇ ਨੇ। ਇਹੋ ਜਿਹੇ ਮੁਜ਼ਾਹਿਰੇ ਮੈਂ ਬੜੇ ਵੇਖੇ ਨੇ। ਨੱਸ ਜਾਉ ਇਥੋਂ।

ਆਪਣੇ ਕੈਂਪ ਵਿਚ ਡਾਇਰ ਆਪਣੇ ਆਪ ਨਾਲ ਗੱਲਾਂ ਕਰਦਾ ਜਾ ਰਿਹਾ ਹੈ ਤੇ ਬਾਹਰ ਪਲੋਮਰ, ਰੀਹਿਲ ਤੇ ਬਰਿਗਜ਼ ਉਸ ਦੀ ਆਵਾਜ਼ ਸੁਣ ਰਹੇ ਹਨ। ਉਹ ਆਪਸ ਵਿਚ ਕੁਝ ਇਸ ਤਰ੍ਹਾਂ ਦੀਆਂ ਗੱਲਾਂ ਕਰ ਰਹੇ ਹਨ :

ਡਾਇਰ ਨੂੰ ਕੀ ਹੋ ਗਿਆ ਹੈ ? ਜਿਸ ਵੇਲੇ ਦਾ ਹੈਡ-ਕੁਆਰਟਰ ਵਿਚ ਪਹੁੰਚਿਆ ਹੈ, ਕੁਝ ਬੋਲਦਾ ਹੀ ਜਾ ਰਿਹਾ ਹੈ। ... ਕੋਈ ਖ਼ਾਸ ਗੱਲ ਨਹੀਂ, ਜਲ੍ਹਿਆਂਵਾਲਾ ਬਾਗ ਜਾਣ ਤੋਂ ਪਹਿਲਾਂ ਵੀ ਉਸ ਦੀ ਇਹੋ ਹਾਲਤ ਸੀ। ਰਸਤੇ ਵਿਚ ਵੀ ਇਹੋ ਹਾਲਤ ਰਹੀ ਹੈ। ਇਨ੍ਹਾਂ ਕੰਮਾਂ ਵਿਚ ਦਿਮਾਗ ਤੇ ਕਾਫੀ ਬੋਝ ਪਾਣਾ ਪੈਂਦਾ ਹੈ। ...ਅੰਦਰ ਤਾਂ ਵਿਸਕੀ ਦੀ ਬੋਤਲ ਖੁਲ੍ਹੀ ਹੋਈ ਹੈ। ਮੇਰਾ ਖ਼ਿਆਲ ਹੈ, ਜਨਰਲ ਸਾਹਿਬ ਆਪਣਾ ਮੂਡ ਠੀਕ ਕਰ ਰਹੇ ਹਨ। ... ਹੋ ਸਕਦਾ ਹੈ, ਮੂਡ ਹੀ ਠੀਕ ਕਰ ਰਹੇ ਹੋਣ। ਪਰ ਮੈਨੂੰ ਤਾਂ ਲੱਗਦਾ ਹੈ, ਉਹ ਵਿਸਕੀ ਪੀ ਕੇ ਆਪਣੇ ਮਨ ਦਾ ਡਰ ਦੂਰ ਕਰ ਰਹੇ ਨੇ। .. ਛੱਡੋ ਜਨਾਬ, ਡਾਇਰ ਡਰਨ ਵਾਲਾ ਨਹੀਂ। ਇਹ ਉਹਦੇ ਵਾਸਤੇ ਕੋਈ ਪਹਿਲਾ ਮੌਕਾ ਨਹੀਂ। ਉਹ ਇਹੋ ਜਿਹੇ ਕਈ ਕੰਮ ਕਰ ਚੁੱਕਾ ਹੈ। ਉਸ ਨੂੰ ਆਪਣੇ ਆਪ ਤੇ ਕਾਫੀ ਭਰੋਸਾ ਹੈ। ਉਂਜ ਵੀ ਉਹ ਏਨੀ ਛੇਤੀ ਘਬਰਾਂਦਾ ਨਹੀਂ।

ਪਲੋਮਰ, ਰੀਹਿਲ ਤੇ ਬਰਿਗਜ਼ ਗੱਲਾਂ ਕਰ ਰਹੇ ਹਨ। ਡਾਇਰ ਅੰਦਰ ਬੁੜਬੁੜਾ

ਰਿਹਾ ਹੈ। ਨਾਲ ਨਾਲ ਵਿਸਕੀ ਵੀ ਪੀਂਦਾ ਜਾ ਰਿਹਾ ਹੈ। ਮਾਈਲਜ਼ ਇਰਵਿੰਗ ਆਉਂਦਾ ਹੈ। ਉਹ ਵੀ ਇਨ੍ਹਾਂ ਵਿਚ ਹੀ ਖੜਾ ਹੁੰਦਾ ਹੈ। ਪਿੱਛੇ ਪਿੱਛੇ ਕਰਨਲ ਸਮਿਥ ਤੇ ਲੈਵਿਸ ਵੀ ਆ ਜਾਂਦੇ ਹਨ। ਡਾਇਰ ਦੇ ਕੈਂਪ ਵਿਚ ਜਾਣ ਦੀ ਕਿਸੇ ਦੀ ਵੀ ਜੁਰੱਅਤ ਨਹੀਂ ਪੈਂਦੀ। ਇਰਵਿੰਗ ਪੁੱਛ ਰਿਹਾ ਹੈ : ਡਾਇਰ ਨੂੰ ਕੀ ਹੋਇਆ ਹੈ ? ਇਹ ਆਵਾਜ਼ ਡਾਇਰ ਦੀ ਹੀ ਹੈ ? ਕੋਈ ਜਵਾਬ ਨਹੀਂ ਦਿੰਦਾ। ਡਾਇਰ ਦੀ ਆਵਾਜ਼ ਆ ਰਹੀ ਹੈ, ਮੈਂ ਸਭ ਨੂੰ ਤਬਾਹ ਕਰ ਦਿਆਂਗਾ, ਸਾਰੇ ਸ਼ਹਿਰ ਨੂੰ ਅੱਗ ਲਾ ਦਿਆਂਗਾ। ਅੰਦਰੋਂ ਵਿਸਕੀ ਦੀ ਸੁਗੰਧ ਆ ਰਹੀ ਹੈ। ਇਰਵਿੰਗ ਕਹਿੰਦਾ ਹੈ : ਬਈ ਕਮਾਲ ਹੈ, ਡਾਇਰ ਤਾਂ ਇਕੱਲਾ ਹੀ ਪੂਰੀ ਅੱਯਾਸ਼ੀ ਕਰ ਰਿਹਾ ਹੈ।

ਡਾਇਰ ਕਰਨਲ ਸਮਿਥ ਨੂੰ ਵੇਖ ਕੇ ਹੱਸਦਾ ਹੈ। ਵਿਸਕੀ ਦਾ ਪੈਗ ਇਕੋ ਘੁੱਟ ਵਿਚ ਪੀ ਜਾਂਦਾ ਹੈ। ਫਿਰ ਆਪਣੀ ਗੱਲ ਸ਼ੁਰੂ ਕਰਦਾ ਹੈ :

ਤੂੰ ਹੁਣ ਆਇਆ ਏਂ ? ਮੈਂ ਤੈਨੂੰ ਕਈ ਵਾਜਾਂ ਮਾਰੀਆਂ ਨੇ। ਇਹ ਕੋਈ ਤਰੀਕਾ ਹੈ। ਮੈਂ ਵਾਜਾਂ ਮਾਰੀ ਜਾਵਾਂ ਤੇ ਕੋਈ ਬੋਲੇ ਹੀ ਨਾ। ਤੂੰ ਕੌਣ ਹੈਂ ? ਜਵਾਬ ਦੇਣ ਦੀ ਲੋੜ ਨਹੀਂ, ਮੈਂ ਪਛਾਣ ਲਿਆ ਹੈ। ਮੈਂ ਸਭ ਨੂੰ ਪਛਾਣਦਾ ਹਾਂ। ਤੂੰ ਕਰਨਲ ਸਮਿਥ ਹੈਂ, ਸਿਵਲ ਸਰਜਨ। ਠੀਕ ਹੈ ਨਾ ? ਮੈਂ ਤੈਨੂੰ ਪਛਾਣ ਲਿਆ ਹੈ। ਪਰ ਤੂੰ ਉਸ ਵੇਲੇ ਕਿਥੇ ਸੈਂ ਜਿਸ ਵੇਲੇ ਉਹ ਕਮੀਨੇ ਬੈਂਡ ਵਾਲੇ ਸੋਗੀ ਧੁੰਨ ਵਜਾਣ ਲੱਗ ਪਏ ਸਨ ? ਤੇ ਉਹ ਮੁਰਦੇ ? ਉਹ ਕਾਲੇ ਝੰਡਿਆਂ ਵਾਲੇ ? ਉਨ੍ਹਾ ਨੂੰ ਅੰਦਰ ਕਿਸ ਨੇ ਆਉਣ ਦਿੱਤਾ ? ਮੈਂ ਇਹ ਵਿਸਕੀ ਪੀ ਰਿਹਾ ਹਾਂ ਤੇ ਲੋਕ ਮੈਨੂੰ ਤੰਗ ਕਰ ਰਹੇ ਨੇ। ਹੁਣ ਤੂੰ ਆ ਗਿਆ ਹੈਂ। ਖ਼ੈਰ, ਤੂੰ ਤਾਂ ਆਪਣਾ ਆਦਮੀ ਏਂ। ਆਪਣਾ ਸਿਵਲ ਸਰਜਨ। ਤੂੰ ਅੰਗਰੇਜ਼ ਹੀ ਏਂ ਨਾ ? ਠੀਕ ਏ।

ਕਰਨਲ ਸਮਿਥ ਕੋਈ ਗੱਲ ਕਰਨ ਦੀ ਕੋਸ਼ਿਸ਼ ਕਰਦਾ ਹੈ ਪਰ ਡਾਇਰ ਆਪਣੀਆਂ ਹੀ ਗੱਲਾਂ ਕਰਦਾ ਜਾ ਰਿਹਾ ਹੈ। ਦੋਹਾਂ ਵਿਚ ਇੰਜ ਗੱਲਾਂ ਹੋ ਰਹੀਆਂ ਹਨ :

ਮੈਂ ਇਕ ਪ੍ਰਾਈਵੇਟ ਗੱਲ ਕਰਨੀ ਸੀ। ਗੱਲ ਇਹ ਹੈ ਕਿ ਮੈਂ ਉਂਜ ਤਾਂ ਠੀਕ ਹਾਂ। ਇਸ ਵਿਸਕੀ ਨਾਲ ਮੈਨੂੰ ਕੋਈ ਫ਼ਰਕ ਨਹੀਂ ਪੈਂਦਾ। ਮੈਂ ਰੋਜ਼ ਪੀਂਦਾ ਹਾਂ। ਪਰ ਅੱਜ ਮੈਨੂੰ ਇਹ ਵਿਸਕੀ ਬਹੁਤ ਚੰਗੀ ਨਹੀਂ ਲੱਗ ਰਹੀ। ਤੂੰ ਪੀ ਕੇ ਵੇਖ ਡਾਕਟਰ। ਤੈਨੂੰ ਵੀ ਸ਼ਾਇਦ ਚੰਗੀ ਨਾ ਲੱਗੇ। ... ਜਨਰਲ ਸਾਹਿਬ ਮੈਂ ... ਪੀ ਲਓ, ਪੀ ਲਓ। ਇਹ ਵਿਸਕੀ ਬਹੁਤ ਵਧੀਆ ਹੈ। ਮੈਂ ਇਹ ਸਿੱਧੀ ਲੰਡਨ ਤੋਂ ਮੰਗਾਈ ਸੀ। ਲੰਡਨ ਦੀ ਵਿਸਕੀ। ਕਰਨਲ, ਤੂੰ ਕਿਥੇ ਸੈਂ ਪਹਿਲਾਂ ? ਮੈਂ ਹੁਣ ਤੋਂ ਕੁਝ ਚਿਰ ਪਹਿਲਾਂ ਕਿਥੇ ਸਾਂ ? ਮੈਂ ਕਿਤੇ ਵੀ ਨਹੀਂ ਗਿਆ। ਮੈ ਇਥੇ ਹੀ ਰਿਹਾ ਹਾਂ। ਤੂੰ ਜਲ੍ਹਿਆਂਵਾਲਾ ਬਾਗ ਗਿਆ ਸੈਂ ? .. ਨਹੀਂ, ਮੈਂ ਉਥੇ ਨਹੀਂ ਗਿਆ। ਮੈਂ ਕਿਲ੍ਹੇ ਵਿਚ ਸਾਂ। ... ਕਿਹੜਾ ਕਿਲ੍ਹਾ ? ਤੂੰ ਜਲ੍ਹਿਆਂਵਾਲਾ ਬਾਗ ਨਹੀਂ ਗਿਆ ? ਹੈਰਾਨੀ ਦੀ ਗੱਲ ਹੈ। ਉਥੇ ਮੈਂ ਵੀ ਨਹੀਂ ਗਿਆ। ਮੈਂ ਤਾਂ ਇਥੇ ਹੀ ਸਾਂ। ਮੈਂ ਤਾਂ ਕਿਲ੍ਹੇ ਵਿਚ ਵੀ ਨਹੀਂ ਗਿਆ। ਮੈਂ ਪਿਛਲੇ ਦੋ ਘੰਟਿਆਂ ਤੋਂ ਇਥੇ ਵਿਸਕੀ ਪੀ ਰਿਹਾ ਹਾਂ। ਸਭ ਝੂਠ ਕਹਿੰਦੇ ਹਨ ਕਿ ਮੈਂ ਜਲ੍ਹਿਆਂਵਾਲਾ ਬਾਗ ਗਿਆ ਸਾਂ। ਜਲ੍ਹਿਆਂਵਾਲਾ ਬਾਗ ਕਿਥੇ ਹੈ ? ਉਥੇ ਕੌਣ ਹੈ ? ਉਥੇ ਲਾਸ਼ਾ ਹਨ ? ਮੈਨੂੰ ਕੁਝ ਪਤਾ ਨਹੀਂ। ਮੈਂ ਨਕਸ਼ੇ ਵਿਚ ਜਲ੍ਹਿਆਂਵਾਲਾ

ਬਾਗ ਵੇਖਿਆ ਹੈ। ਉਥੇ ਜਾ ਕੇ ਨਹੀਂ ਵੇਖਿਆ। ਕਿਹੋ ਜਿਹਾ ਹੈ ਉਹ ਬਾਗ ? ਵੱਡਾ ਸਾਰਾ ? ਨਿੱਕਾ ਜਿਹਾ ? ਫੁੱਲਾਂ ਵਾਲਾ ਬਾਗ ? ਆ ਜਾ, ਅਸੀਂ ਦੋਵੇਂ ਉਥੇ ਚਲੀਏ। ਚਲੇਂਗਾ ਮੇਰੇ ਨਾਲ ? ... ਹਾਂ, ਮੈਂ ਜਾਣ ਲਈ ਤਿਆਰ ਹਾਂ ਪਰ ਉਥੇ ਤਾਂ ਹੁਣ ਲਾਸ਼ਾਂ ਤੋਂ ਸਿਵਾ ਕੁਝ ਨਹੀਂ ... ਲਾਸ਼ਾਂ ਕਿਥੋਂ ਆ ਗਈਆਂ ? ਉਥੇ ਕੀ ਹੋਇਆ ਹੈ ? ਤੂੰ ਡਾਕਟਰ ਹੈਂ। ਤੂੰ ਤਾਂ ਜਾਣਦਾ ਹੀ ਏਂ ਕਿ ਲਾਸ਼ਾਂ ਅਸਮਾਨੋਂ ਨਹੀਂ ਆ ਸਕਦੀਆਂ। ਫਿਰ ਲਾਸ਼ਾਂ ਉਥੇ ਕਿਥੋਂ ਆ ਗਈਆਂ ਨੇ ? ਤੂੰ ਲਾਸ਼ਾਂ ਵੇਖੀਆਂ ਨੇ ? ਮੈਨੂੰ ਯਕੀਨ ਹੈ, ਨਹੀਂ ਵੇਖੀਆਂ ਹੋਣਗੀਆਂ। ਤੈਨੂੰ ਕਿਸੇ ਨੇ ਝੂਠ ਕਿਹਾ ਹੈ। ਉਥੇ ਕੋਈ ਲਾਸ਼ ਨਹੀਂ। ਉਥੇ ਕੁਝ ਨਹੀਂ ਹੋਇਆ। ਜੇ ਕੁਝ ਹੋਇਆ ਵੀ ਹੈ ਤਾਂ ਮੈਂ ਨਹੀਂ ਕੀਤਾ। ... ਮੈਂ ਜਲ੍ਹਿਆਂਵਾਲਾ ਬਾਗ ਗਿਆ ਸਾਂ। ਪਰ ਤੂੰ ਕਿਸੇ ਨੂੰ ਦੱਸੀਂ ਨਾ। ਮੈਂ ਉਥੇ ਗਿਆ ਸਾਂ ਤੇ ਮੈਂ ਗੋਲੀਆਂ ਵੀ ਚਲਾਈਆਂ ਹਨ। ਗੋਲੀਆਂ ਨਾਲ ਬੰਦੇ ਵੀ ਮਰੇ ਹਨ। ਕੋਈ ਚਿੰਤਾ ਵਾਲੀ ਗੱਲ ਨਹੀਂ। ਬੰਦੇ ਮਰੇ ਹਨ। ਮਰਨੇ ਹੀ ਹਨ। ਇਹ ਗੱਲ ਕਿਸੇ ਨੂੰ ਦੱਸੀਂ ਨਾ। ਕਿਸੇ ਨੂੰ ਪਤਾ ਨਹੀਂ ਲੱਗਾ ਕਿ ਮੈਂ ਜਲ੍ਹਿਆਂਵਾਲਾ ਬਾਗ ਵਿਚ ਗਿਆ ਹਾਂ। ਤੈਨੂੰ ਪਤਾ ਸੀ ? ਨਹੀਂ ਪਤਾ ਹੋਣਾ। ਇਕ ਹੋਰ ਗੱਲ ਬੜੀ ਚੰਗੀ ਹੋਈ ਹੈ। ਸਾਰੇ ਬੰਦੇ ਹਿੰਦੁਸਤਾਨੀ ਫੌਜੀਆਂ ਨੇ ਮਾਰੇ ਹਨ, ਮੈਂ ਤਾਂ ਕਿਸੇ ਨੂੰ ਨਹੀਂ ਮਾਰਿਆ। ਮੈਂ ... ਮਾਈਲਜ਼ ਇਰਵਿੰਗ ਵੀ ਅੰਦਰ ਆ ਜਾਂਦਾ ਹੈ। ਡਾਇਰ ਆਪਣੀ ਗੱਲ ਜਾਰੀ ਰੱਖਦਾ ਹੈ : "ਮੈਂ ਇਸ ਨੂੰ ਵੀ ਪਛਾਣ ਲਿਐ। ਇਸ ਨੂੰ ਵੀ ਵਿਸਕੀ ਦਿਓ। ਹੋਰ ਬਾਹਰ ਕੌਣ ਹੈ ? ਜੋ ਵੀ ਬਾਹਰ ਹੈ, ਅੰਦਰ ਆ ਜਾਓ। ਮੇਰਾ ਦੋਸਤ ਬਰਿਗਜ਼ ਕਿਥੇ ਹੈ ? ਉਸ ਨੂੰ ਵੀ ਅੰਦਰ ਬੁਲਾਉ। ਤੇ ਰੀਹਿਲ ਨੂੰ, ਪਲੋਮਰ ਨੂੰ। ਇਹ ਸਭ ਕਿਥੇ ਹਨ ? ਜਲਦੀ ਬੁਲਾਉ ਇਨ੍ਹਾਂ ਨੂੰ। ਪਾਰਟੀ ਹੋ ਜਾਏ। ਵਿਸਕੀ ਦੀ ਪਾਰਟੀ। ਹੋਰ ਵਿਸਕੀ ਮੰਗਾਉ।"

ਬਰਿਗਜ਼, ਪਲੋਮਰ ਤੇ ਰੀਹਿਲ ਵੀ ਅੰਦਰ ਆ ਜਾਂਦੇ ਹਨ। ਉਨ੍ਹਾਂ ਦੇ ਪਿੱਛੇ ਪਿੱਛੇ ਲੈਵਿਸ ਵੀ ਆ ਜਾਂਦਾ ਹੈ। ਡਾਇਰ ਸਭ ਵੱਲ ਵੇਖਦਾ ਹੈ ਤੇ ਆਪਣੀ ਗੱਲ ਫਿਰ ਸ਼ੁਰੂ ਕਰ ਦਿੰਦਾ ਹੈ : "ਵਿਸਕੀ ਪੀਓ, ਫਿਰ ਤੁਹਾਡੇ ਨਾਲ ਗੱਲ ਕਰਾਂਗਾ। ਜਸ਼ਨ ਮਨਾਓ, ਕੋਈ ਨਾਚ ਗਾਣਾ ਕਰੇ। ਪਰ ਹਾਂ, ਜ਼ਰਾ ਹੌਲੀ ਹੌਲੀ। ਕਿਸੇ ਨੂੰ ਪਤਾ ਨਾ ਲੱਗੇ। ਤੁਸੀਂ ਸਾਰੇ ਕਿਥੋਂ ਆ ਰਹੇ ਹੋ ? ਆਪਣੇ ਆਪਣੇ ਘਰੋਂ। ਹੈ ਨਾ ? ਠੀਕ ਹੈ ਨਾ ? ਚਲੋ ਵਿਸਕੀ ਪਿਓ, ਫਿਰ ਤੁਸੀਂ ਦੱਸੋਗੇ ਕਿ ਤੁਸੀਂ ਕਿਥੋਂ ਆ ਰਹੇ ਹੋ। ਤੁਸੀਂ ਨਾਚ ਗਾਣਾ ਕਿਉਂ ਨਹੀਂ ਸ਼ੁਰੂ ਕਰਦੇ। ਤੁਹਾਡੇ ਵਿਚੋਂ ਕਿਸੇ ਨੂੰ ਗਾਉਣਾ ਨਹੀਂ ਆਉਂਦਾ ? ਮੈਨੂੰ ਗਾਣਾ ਆਉਂਦਾ ਹੈ। ਮੈਨੂੰ ਨਾਚ ਵੀ ਆਉਂਦਾ ਹੈ।"

ਡਾਇਰ ਆਪਣੀ ਕੁਰਸੀ ਤੋਂ ਉੱਠ ਖੜਾ ਹੁੰਦਾ ਹੈ। ਗਾਣਾ ਸ਼ੁਰੂ ਕਰਦਾ ਹੈ ਨਾਲ ਨਾਲ ਨੱਚਦਾ ਹੈ। ਹੋਰ ਸਾਰੇ ਵੀ ਨਾਚ ਵਿਚ ਉਸ ਦਾ ਸਾਥ ਦੇਣ ਲੱਗ ਪੈਂਦੇ ਹਨ।

"ਬਸ ਕਰੋ, ਹੁਣ ਨਾਚ ਬੰਦ ਕਰ ਦਿਉ। ਹੁਣ ਮੈਂ ਤੁਹਾਡੇ ਸਾਹਮਣੇ ਇਕ ਤਕਰੀਰ ਕਰਾਂਗਾ।" ਡਾਇਰ ਮੇਜ਼ ਉਪਰ ਚੜ੍ਹ ਕੇ ਖੜਾ ਹੋ ਜਾਂਦਾ ਹੈ। "ਹੁਣ ਮੈਂ ਤਕਰੀਰ ਕਰਾਂਗਾ, ਬੜੀ ਜੋਸ਼ੀਲੀ ਤਕਰੀਰ। ਇਹ ਤਕਰੀਰ ਵਿਚ ਬੜੀਆਂ ਡੂੰਘੀਆਂ ਗੱਲਾਂ ਹੋਣਗੀਆਂ। ਮੇਰੇ ਤੋਂ ਪਿਛੋਂ ਤੁਸੀਂ ਸਾਰੇ ਵੀ ਛੋਟੀਆਂ ਛੋਟੀਆਂ ਤਕਰੀਰਾਂ ਕਰੋ।

ਵਿਸਕੀ ਵੀ ਪੀਂਦੇ ਜਾਉ ਤੇ ਤਕਰੀਰਾਂ ਵੀ ਕਰਦੇ ਜਾਉ। ਪਹਿਲਾਂ ਮੈਂ ਤਕਰੀਰ ਕਰਾਂਗਾ।"

ਤਿੰਨ ਹੋਰ ਮਿਲਟਰੀ ਅਫਸਰ ਵੀ ਮਹਿਫਲ ਵਿਚ ਆ ਰਹੇ ਹਨ। ਲੈਵਿਸ ਉਨ੍ਹਾਂ ਦੇ ਹੱਥ ਵਿਚ ਵੀ ਗਲਾਸ ਫੜਾ ਦਿੰਦਾ ਹੈ। ਮਹਿਫਲ ਹੋਰ ਗਰਮ ਹੋ ਜਾਂਦੀ ਹੈ।

ਡਾਇਰ ਬੋਲ ਰਿਹਾ ਹੈ : "ਹਾਂ, ਮੈਂ ਤਕਰੀਰ ਕਰਨ ਲੱਗਾ ਹਾਂ। ਇਹ ਇਕ ਐਸੀ ਤਕਰੀਰ ਹੋਵੇਗੀ ਜੋ ਝੱਟ ਹੀ ਖ਼ਤਮ ਹੋ ਜਾਵੇਗੀ। ਅਸੀਂ ਹੁਣੇ ਹੁਣੇ ਨਾਚ ਕੀਤਾ ਹੈ, ਅਸੀਂ ਹੁਣੇ ਹੁਣੇ ਗਾਣੇ ਗਾਏ ਹਨ। ਇਹ ਸਭ ਕੁਝ ਖ਼ੁਸ਼ੀ ਲਈ ਕਰ ਰਹੇ ਹਾਂ। ਅੱਜ ਖ਼ੁਸ਼ੀਆਂ ਦਾ ਦਿਨ ਹੈ। ਇਹ ਖ਼ੁਸ਼ੀਆਂ ਦਾ ਵੇਲਾ ਹੈ। ਇਹ ਦਿਨ, ਇਹ ਵੇਲਾ, ਸਾਨੂੰ ਹਮੇਸ਼ਾ ਯਾਦ ਰਹੇਗਾ। ਮੇਰੇ ਦੋਸਤੋ, ਮੈਂ ਕੁਝ ਵੀ ਨਹੀਂ ਕੀਤਾ, ਸਭ ਤੁਹਾਡੀ ਹੀ ਮਿਹਰਬਾਨੀ ਹੈ। ਜੇ ਤੁਸੀਂ ਲੋਕ ਮੇਰੀ ਮਦਦ ਨਾ ਕਰਦੇ ਤਾਂ ਕੀ ਹੋ ਸਕਦਾ ਸੀ। ਮੈਨੂੰ ਜਾਣਦੇ ਹੋ ? ਮੈਂ ਡਾਇਰ ਹਾਂ। ਡਾਇਰ ਨੂੰ ਹਮੇਸ਼ਾ ਜਿੱਤ ਨਸੀਬ ਹੋਈ ਹੈ। ਡਾਇਰ ਕਦੀ ਨਹੀਂ ਹਾਰਿਆ। ਵਿਸਕੀ ਦੀ ਤੇ ਜਿੱਤਾਂ ਦੀ ਡਾਇਰ ਨੂੰ ਕਦੀ ਕਮੀ ਨਹੀਂ ਮਹਿਸੂਸ ਹੋਈ। ਔਹ ਸਾਹਮਣੇ ਕੈਲੰਡਰ ਵੇਖਦੇ ਹੋ ? ਉਸ ਵਿਚ ਤੇਰ੍ਹਾਂ ਅਪ੍ਰੈਲ ਦੀ ਤਾਰੀਖ ਵੇਖਦੇ ਹੋ। ਉਸ ਉਤੇ ਲਾਲ ਰੰਗ ਦਾ ਕਾਟਾ। ਇਹ ਤਾਰੀਖ਼ ਹਮੇਸ਼ਾ ਯਾਦ ਰਹੇਗੀ। ਮੈਂ ਇਸ ਕੈਲੰਡਰ ਨੂੰ ਅੱਜ ਬੜੀ ਗਹੁ ਨਾਲ ਵੇਖਦਾ ਰਿਹਾ ਹਾਂ। ਤੇਰ੍ਹਾਂ ਅਪ੍ਰੈਲ ਦਾ ਦਿਨ। ਬੜਾ ਖ਼ੂਬਸੂਰਤ ਦਿਨ ਹੈ। ਲਾਲ ਰੰਗ ਦਾ ਦਿਨ। ਖ਼ੂਨੀ ਦਿਨ। ਮਜ਼ਾ ਆ ਗਿਐ। ਕਿੰਨਾ ਖ਼ੂਬਸੂਰਤ ਨਜ਼ਾਰਾ ਸੀ। ਪਰ ਦੋਸਤੋ, ਮੇਰੀਆਂ ਮਸ਼ੀਨਗੰਨਾਂ ਬਾਗ ਦੇ ਅੰਦਰ ਨਹੀਂ ਜਾ ਸਕਦੀਆਂ। ਮੈਨੂੰ ਅਫ਼ਸੋਸ ਹੋ ਰਿਹਾ ਹੈ। ਜ਼ਰੂਰ ਤੁਹਾਨੂੰ ਵੀ ਅਫ਼ਸੋਸ ਹੋ ਰਿਹਾ ਹੋਵੇਗਾ। ਇਸ ਵਿਸਕੀ ਨੇ ਹੋਰ ਵੀ ਵੱਧ ਮਜ਼ਾ ਦੇਣਾ ਸੀ ਜੇ ਕਿਤੇ ਮਸ਼ੀਨਗੰਨਾਂ ਬਾਗ ਦੇ ਅੰਦਰ ਚਲੀਆਂ ਜਾਂਦੀਆਂ। ਪਰ ਕੋਈ ਗੱਲ ਨਹੀਂ। ਏਨੀ ਹੀ ਬੜੀ ਹੈ। ਆਪਸ ਵਿਚ ਗਲਾਸਾਂ ਨੂੰ ਟਕਰਾਉ ਤੇ ਬੋਲੋ—ਡਾਂ ਡਾਂ ਡਾਂ ਡਾਂ, ਡਮ ਡਮ ਡਮ। ਡਾਂ ਡਾਂ ਡਾਂ ਡਾਂ ਡਮ ਡਮ ਡਮ ...।"

"ਹੁਣ ਤੁਸੀਂ ਸਾਰੇ ਤਕਰੀਰਾਂ ਕਰੋ। ਜੇ ਤਕਰੀਰਾਂ ਨਹੀਂ ਕਰਨੀਆਂ ਤਾਂ ਜਿੱਤ ਦੀਆਂ ਗੱਲਾਂ ਕਰੋ।" ਡਾਇਰ ਸਭ ਨੂੰ ਸੰਬੋਧਨ ਕਰਦਾ ਹੈ : "ਮੈਂ ਆਪਣੀ ਤਕਰੀਰ ਖ਼ਤਮ ਕਰ ਲਈ ਹੈ।"

ਸਭ ਦੀਆਂ ਗੱਲਾਂ ਦੀ ਰਲਵੀਂ ਆਵਾਜ਼ ਆਉਣ ਲੱਗ ਪੈਂਦੀ ਹੈ।

ਡਾਇਰ ਜ਼ਿੰਦਾਬਾਦ। ਵਿਸਕੀ ਜ਼ਿੰਦਾਬਾਦ। ਗੱਲਾਂ ਹੋ ਗਈਆਂ। ਹੁਣ ਫਿਰ ਨੱਚੀਏ। ਨਾਚ ਸ਼ੁਰੂ। ਗਾਣੇ ਦੀ ਧੁੰਨ। ਕਿਸ ਨੂੰ ਯਾਦ ਹੈ ? ਮੈਨੂੰ ਯਾਦ ਹੈ। ਡਾਂ ਡਾਂ ਡਾਂ ਡਾਂ ਡਮ ਡਮ ਡਮ ਡਮ। ਡਾਂ ਡਾਂ ਡਾਂ ਡਾਂ ਡਮ ਡਮ ਡਮ ਡਮ।

ਫਿਰ ਨਾਚ ਸ਼ੁਰੂ ਹੋ ਜਾਂਦਾ ਹੈ। ਸ਼ੋਰ ਮਚਣ ਲਗ ਪੈਂਦਾ ਹੈ। ਗਲਾਸ ਖੜਕਦੇ ਜਾ ਰਹੇ ਹਨ। ਡਾਇਰ ਭੁੜਕ ਕੇ ਕਦੀ ਮੇਜ਼ ਉਤੇ ਚੜ੍ਹ ਜਾਂਦਾ ਹੈ, ਕਦੀ ਫਿਰ ਮੇਜ਼ ਤੋਂ ਛਾਲ ਮਾਰ ਦਿੰਦਾ ਹੈ। ਕਦੀ ਸਾਰੇ ਉਸ ਨੂੰ ਚੁੱਕ ਲੈਂਦੇ ਹਨ। ਮੁੜ ਮੁੜ ਨਾਅਰੇ ਲਾਉਂਦੇ ਹਨ : ਜਨਰਲ ਡਾਇਰ ਜ਼ਿੰਦਾਬਾਦ।

ਵਿਸਕੀ ਦਾ ਦੌਰ ਚਲਦਾ ਰਹਿੰਦਾ ਹੈ। ਗਾਣੇ ਦੀ ਆਵਾਜ਼ ਆ ਰਹੀ ਹੈ।

ਨਾਚ ਅਜੇ ਤਕ ਹੋ ਰਿਹਾ ਹੈ—ਡਾਂ ਡਾਂ ਡਾਂ ਡਾਂ ਡਮ ਡਮ ਡਮ ਡਮ। ਡਾਂ ਡਾਂ ਡਾਂ ਡਾਂ ਡਮ ਡਮ ਡਮ ਡਮ।

ਦੌਰ ਚਲਦਾ ਜਾ ਰਿਹਾ ਹੈ। ਡਾਇਰ ਦੇ ਹੱਥ ਵਿਚੋਂ ਗਲਾਸ ਛੁੱਟ ਜਾਂਦਾ ਹੈ। ਉਹ ਮੇਜ਼ ਤੇ ਲੇਟ ਜਾਂਦਾ ਹੈ। ਬਾਕੀ ਆਪਸ ਵਿਚ ਜੱਫੀਆਂ ਪਾ ਰਹੇ ਹਨ। ਗਲਾਸ ਉਨ੍ਹਾਂ ਨੇ ਫ਼ਰਸ਼ ਤੇ ਰੇੜ੍ਹ ਦਿੱਤੇ ਹਨ। ਛੇ ਵਜ ਚੁੱਕੇ ਹਨ। ਸਭ ਹੇਠਾਂ ਦਰੀ ਤੇ ਹੀ ਲੇਟ ਗਏ ਹਨ। ਕਿਸੇ ਨੂੰ ਕੋਈ ਹੋਸ਼ ਨਹੀਂ। ਕਿਸੇ ਨੂੰ ਕੁਝ ਪਤਾ ਨਹੀਂ ਕਿ ਸ਼ਹਿਰ ਵਿਚ ਕੀ ਹੋ ਰਿਹਾ ਹੈ। ਕਿਸੇ ਨੂੰ ਕੁਝ ਯਾਦ ਨਹੀਂ ਕਿ ਸ਼ਹਿਰ ਵਿਚ ਕੀ ਹੋ ਚੁੱਕਾ ਹੈ। ਸਭ ਨਸ਼ੇ ਵਿਚ ਗੜੂੰਦ ਹਨ।

ਤੇ ਮੈਂ ... ਮੈਂ ਹਾਲਾਂ ਹਾਲ ਬਾਜ਼ਾਰ ਤਕ ਹੀ ਅਪੜਿਆਂ ਹਾਂ। ਲੋਕ ਹਾਲਾਂ ਵੀ ਜਲ੍ਹਿਆਂਵਾਲਾ ਬਾਗ ਵੱਲ ਨੱਸੇ ਜਾ ਰਹੇ ਹਨ। ਛੇ ਵਜ ਚੁੱਕੇ ਹਨ। ਮੈਂ ਅੰਦਾਜ਼ਾ ਲਾ ਰਿਹਾ ਹਾਂ—ਡਾਇਰ ਆਪਣੇ ਕੈਂਪ ਵਿਚ ਪਹੁੰਚ ਚੁੱਕਿਆ ਹੋਵੇਗਾ। ਉਹ ਆਪਣੀ ਜਿੱਤ ਉਤੇ ਖੁਸ਼ ਹੋ ਰਿਹਾ ਹੋਵੇਗਾ। ਉਸ ਲਈ ਇਹ ਬਹੁਤ ਭਾਰੀ ਜਿੱਤ ਹੈ। ਪਰ ਅਸਲ ਵਿਚ ਅੰਗਰੇਜ਼ਾਂ ਦੀ ਇਹ ਹਾਰ ਹੈ, ਬਹੁਤ ਵੱਡੀ ਹਾਰ।

ਮੈਂ ਆਪਣੇ ਰਸਤੇ ਤੇ ਚਲਿਆ ਜਾ ਰਿਹਾ ਹਾਂ। ਹੋਰ ਕੁਝ ਮਿੰਟਾਂ ਤਕ ਮੈਂ ਡਾਇਰ ਕੋਲ ਪਹੁੰਚ ਜਾਵਾਂਗਾ। ਮੈਂ ਡਾਇਰ ਤੋਂ ਅਲੱਗ ਕਿਵੇਂ ਰਹਿ ਸਕਦਾ ਹਾਂ।

ਹਾਲਾਂ ਸਿਰਫ ਛੇ ਵਜੇ ਹਨ ਤੇ ਮੈਂ ਹਾਲ ਬਾਜ਼ਾਰ ਵਿਚੋਂ ਲੰਘ ਰਿਹਾ ਹਾਂ। ਡਾਇਰ ਆਪਣੇ ਹੈਡ-ਕੁਆਰਟਰ ਤੇ ਪਹੁੰਚ ਚੁੱਕਾ ਹੈ ਤੇ ਕੁੱਤੇ ਹਾਲਾਂ ਵੀ ਭੌਂਕ ਰਹੇ ਹਨ।

ਸੂਰਜ ਡੁੱਬ ਚੁੱਕਾ ਹੈ। ਇਉਂ ਜਾਪਦਾ ਹੈ, ਕੱਲ੍ਹ ਵੀ ਸੂਰਜ ਨਹੀਂ ਚੜ੍ਹੇਗਾ। ਕਦੀ ਵੀ ਸੂਰਜ ਨਹੀਂ ਚੜ੍ਹੇਗਾ।

ਨੈਸ਼ਨਲ ਪ੍ਰੈੱਸ ਆਫ਼ ਇੰਡੀਆ, 32-ਬੀ, ਪਲਈਅਰ ਗਾਰਡਨ ਮਾਰਕੀਟ, ਚਾਂਦਨੀ ਚੌਕ, ਦਿੱਲੀ-6 ਤੋਂ ਲੇਜ਼ਰ ਟਾਈਪਸੈੱਟ ਹੋ ਕੇ ਅਰਾਵਲੀ ਪ੍ਰਿੰਟਰਜ਼, ਓਖਲਾ, ਦਿੱਲੀ ਤੋਂ ਛਪੀ।